


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਮੱਘਰ-ਪੋਹ, ਨਾਨਕਸ਼ਾਹੀ ੫੪੫ ਦਸੰਬਰ 2013

ਜਿਲਦ ੫੭ ਅੰਕ ੯

*ਸੰਪਾਦਕ*

ਸਿਮਰਜੀਤ ਸਿੰਘ

*ਐਮ.ਏ., ਐਮ.ਐਮ.ਸੀ.*




## ਚੰਦਾ

| | |
|---|---|
| ਪ੍ਰਤੀ ਕਾਪੀ (ਦੇਸ਼) | ₹ ੫ |
| ਸਾਲਾਨਾ (ਦੇਸ਼) | ₹ ੫੦ |
| ਪੰਜ ਸਾਲ (ਦੇਸ਼) | ₹ ੨੫੦ |
| ਲਾਈਫ਼ (ਦੇਸ਼) | ₹ ੫੦੦ |
| ਸਾਲਾਨਾ ਵਿਦੇਸ਼ | ₹ ੧੨੫੦ |
| ਪੰਜ ਸਾਲ (ਵਿਦੇਸ਼) | ₹ ੫੦੦੦ |
| ਲਾਈਫ਼ ਵਿਦੇਸ਼ | ₹ ੧੦੦੦੦ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

ਫੋਨ : 0183-2553956-59 ਐਕਸ 304 ਫੈਕਸ : 0183-2553919

website : www.sgpc.net

e-mail :gurmatparkashmonthly@gmail.com,
gyan_gurmat@yahoo.com

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School libraries by the Director of Public Instructions Punjab.
Vide Circular No. 4580-2/25-58-B-49154 Dated Oct. 1958

# ਤਤਕਰਾ

*ਗੁਰਬਾਣੀ ਵਿਚਾਰ :*

# ... ਗਤਿ ਪਾਵਉ ਮਤਿ ਦੇਹੋ

*ਪੋਖਿ ਤੁਖਾਰੁ ਪੜੈ ਵਣੁ ਤ੍ਰਿਣੁ ਰਸੁ ਸੋਖੈ॥*
*ਆਵਤ ਕੀ ਨਾਹੀ ਮਨਿ ਤਨਿ ਵਸਹਿ ਮੁਖੇ॥*
*ਮਨਿ ਤਨਿ ਰਵਿ ਰਹਿਆ ਜਗਜੀਵਨੁ ਗੁਰ ਸਬਦੀ ਰੰਗੁ ਮਾਣੀ॥*
*ਅੰਡਜ ਜੇਰਜ ਸੇਤਜ ਉਤਭੁਜ ਘਟਿ ਘਟਿ ਜੋਤਿ ਸਮਾਣੀ॥*
*ਦਰਸਨੁ ਦੇਹੁ ਦਇਆਪਤਿ ਦਾਤੇ ਗਤਿ ਪਾਵਉ ਮਤਿ ਦੇਹੋ॥*
*ਨਾਨਕ ਰੰਗਿ ਰਵੈ ਰਸਿ ਰਸੀਆ ਹਰਿ ਸਿਉ ਪ੍ਰੀਤਿ ਸਨੇਹੋ॥ (ਪੰਨਾ ੧੧੦੯)*

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਪੋਹ ਮਹੀਨੇ ਦੀ ਸਖ਼ਤ ਠੰਡ ਵਾਲੀ ਕਕਰੀਲੀ ਰੁੱਤ ਦੇ ਪ੍ਰਥਾਏ ਜੀਵ-ਇਸਤਰੀ ਨੂੰ ਇਨਸਾਨੀ ਜੀਵਨ ਰੂਪੀ ਪੋਹ ਮਹੀਨੇ 'ਚ ਪ੍ਰਭੂ ਨਾਮ-ਰਸ ਦੀ ਸੰਭਾਲ ਦਾ ਨਿਰਮਲ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ।

ਗੁਰੂ ਜੀ ਫੁਰਮਾਨ ਕਰਦੇ ਹਨ ਕਿ ਪੋਹ ਮਹੀਨੇ 'ਚ ਵਾਤਾਵਰਨ ਵਿਚ ਠੰਡ ਇੰਨੀ ਹੁੰਦੀ ਹੈ ਕਿ ਕੋਹਰਾ ਜੰਮ ਜਾਂਦਾ ਹੈ। ਇਹ ਗੱਲ ਆਮ ਮਹਿਸੂਸੀ ਜਾਂਦੀ ਹੈ ਕਿ ਕੱਕਰ ਜਿੱਥੇ ਸੀਤ ਦੇ ਬਹੁਤ ਉੱਚੇ ਦਰਜੇ 'ਤੇ ਜੰਮਦਾ ਹੈ, ਉੱਥੇ ਹੀ ਸੀਤ ਨੂੰ ਹੋਰ ਵਧਾਉਣ 'ਤੇ ਇਸ ਦੀ ਅਉਧ ਨੂੰ ਲੰਮੇਰੀ ਵੀ ਕਰਦਾ ਹੈ। ਕੱਕਰ ਪੈਣ 'ਤੇ ਬਨਸਪਤੀ ਅਤੇ ਜੀਵ-ਜੰਤੂ ਬਹੁਤ ਪ੍ਰਭਾਵਿਤ ਹੁੰਦੇ ਹਨ। ਇਸ ਸਬੰਧ 'ਚ ਗੁਰੂ ਜੀ ਫੁਰਮਾਉਂਦੇ ਹਨ ਕਿ ਕੱਕਰ ਪੈ ਜਾਣ ਕਰਕੇ ਬਨਸਪਤੀ 'ਚੋਂ ਰਸ ਸੁੱਕ ਜਾਂਦਾ ਹੈ ਭਾਵ ਉਸ ਦੀ ਜੀਵਨ-ਰੌਅ ਖੜੋਤ ਜਾਂ ਪਛਾੜ ਦੀ ਹਾਲਤ 'ਚ ਹੁੰਦੀ ਹੈ। ਆਪਣੇ ਜੀਵਨ ਦੇ ਵਾਤਾਵਰਨ 'ਚ ਫਜ਼ੂਲ ਦੇ ਸੰਸਾਰਕ ਝੰਜਟਾਂ ਅਤੇ ਵਿਕਾਰਾਂ ਦੀ ਸੀਤ ਨੂੰ ਮਹਿਸੂਸਦੀ ਹੋਈ ਜੀਵ-ਇਸਤਰੀ ਆਪਣੇ ਜੀਵਨ ਦੇ ਪੋਹ ਮਹੀਨੇ 'ਚ ਆਪਣੇ ਪ੍ਰੀਤਮ ਪਿਆਰੇ ਪਰਮਾਤਮਾ ਨੂੰ ਪੁਕਾਰਦੀ ਹੋਈ ਆਖਦੀ ਹੈ ਕਿ ਐਸੇ ਸੰਕਟ ਦੇ ਵਕਤ ਹੇ ਪ੍ਰੀਤਮ ਜੀਓ! ਮੇਰੇ ਹਿਰਦੇ ਰੂਪੀ ਘਰ 'ਚ ਆਉਂਦੇ ਕਿਉਂ ਨਹੀਂ ਹੋ? ਹੁਣ ਜੀਵ-ਇਸਤਰੀ ਪ੍ਰਭੂ ਨਾਲ ਇਕਮਿਕ ਹੋਈਆਂ ਜੀਵ-ਇਸਤਰੀਆਂ ਦੀ ਉਦਾਹਰਨ ਦਿੰਦੀ ਹੋਈ ਆਖਦੀ ਹੈ ਕਿ ਜਿਸ ਮਨ, ਜਿਸ ਸਰੀਰ ਅੰਦਰ ਉਹ ਜੱਗ-ਜੀਵਨ ਦਾ ਆਧਾਰ ਪਰਮਾਤਮਾ ਆਪ ਆਣ ਵੱਸਦਾ ਹੈ ਉਹ ਗੁਰੂ-ਸ਼ਬਦ ਦੇ ਰੰਗ 'ਚ ਰੰਗਿਆ ਜਾਂਦਾ ਹੈ ਤੇ ਰੂਹਾਨੀ ਅਨੰਦ ਦੀ ਪ੍ਰਤੀਤੀ ਕਰਦਾ ਹੈ। ਐਸੇ ਮਨੁੱਖ-ਮਾਤਰ ਨੂੰ ਅੰਡੇ ਦੁਆਰਾ, ਜੇਰ ਦੁਆਰਾ, ਮੁੜ੍ਹਕੇ ਨਾਲ ਅਤੇ ਭੂਮੀ 'ਚੋਂ ਉਤਪੰਨ ਹੋਣ ਵਾਲੀ ਸਾਰੀ ਜੀਵ-ਰਚਨਾ ਦੇ ਹਰੇਕ ਸੂਖ਼ਮ ਤੋਂ ਸੂਖ਼ਮ ਹਿੱਸੇ ਅੰਦਰ ਉਸ ਸਰਬ-ਵਿਆਪਕ ਪਰਮਾਤਮਾ ਦੀ ਜੋਤ ਵਰਤਦੀ ਦਿੱਸਦੀ ਜਾਂ ਮਹਿਸੂਸ ਹੁੰਦੀ ਹੈ।

ਜੀਵ-ਇਸਤਰੀ ਦੀ ਤੀਬਰ ਤਾਂਘ ਤੇ ਸੁੱਚੀ ਸਿੱਕ ਹੈ ਕਿ ਮੈਂ ਨਿਮਾਣੀ-ਨਿਤਾਣੀ ਨੂੰ ਹੇ ਦਇਆ ਦੇ ਧਾਰਨੀ ਦਾਤਾ ਜੀਓ! ਆਪਣੇ ਦਰਸ਼ਨ ਦੀਦਾਰੇ ਬਖ਼ਸ਼ ਦਿਓ! ਮੈਨੂੰ ਐਸੀ ਸੂਝ ਪ੍ਰਦਾਨ ਕਰੋ ਕਿ ਮੈਂ ਸ੍ਰਿਸ਼ਟੀ ਦੇ ਹਰੇਕ ਜ਼ੱਰੇ 'ਚੋਂ ਆਪ ਜੀ ਨੂੰ ਤੱਕ ਸਕਾਂ; ਮੈਨੂੰ ਐਸੀ ਉੱਚੀ ਆਤਮਿਕ ਅਵਸਥਾ ਬਖ਼ਸ਼ੋ ਕਿ ਰਚਨਾ 'ਚੋਂ ਮੈਨੂੰ ਆਪ ਜੀ ਦੇ ਜੋ ਇਸ ਦੇ ਰਚਨਹਾਰੇ ਹੋ ਦਰਸ਼ਨ ਕਰ ਸਕਾਂ। ਇਹ ਵਾਸਤਵ ਵਿਚ ਜੀਵਨ-ਮੁਕਤ ਅਵਸਥਾ ਹੈ ਜਿਸ ਅੰਦਰ ਮਨੁੱਖ ਸੰਸਾਰਕ ਖਾਹਿਸ਼ਾਂ ਅਤੇ ਮਨੁੱਖ-ਜਾਮੇ ਨਾਲ ਜੁੜੇ ਵਿਕਾਰਾਂ ਤੇ ਸੰਸਕਾਰਾਂ ਦੇ ਬੁਰੇ ਪ੍ਰਭਾਵ ਤੋਂ ਉਚੇਰਾ ਉੱਠ ਜਾਂਦਾ ਹੈ ਤੇ ਆਤਮਿਕ ਅਨੰਦ ਦੇ ਹੁਲਾਰੇ ਮਾਣਦਾ ਹੈ। ਹੇ ਨਾਨਕ! ਜਿਸ ਮਨੁੱਖ ਦਾ ਉਸ ਪਰਮਾਤਮਾ ਨਾਲ ਐਸਾ ਪਿਆਰ ਵਿਕਸਿਤ ਹੋ ਜਾਂਦਾ ਹੈ, ਉਹ ਸੰਸਾਰਕ ਵਾਤਾਵਰਨ ਦੀ ਕਕਰੀਲੀ ਸੀਤ 'ਚ ਵੀ ਰੂਹਾਨੀ ਰੰਗ 'ਚ ਰੰਗਿਆ ਜਾਣ ਕੇ ਰਸੀਆ ਨਾਲ ਓਤਪੋਤ ਹੋਇਆ ਰਸ ਮਾਣਦਾ ਹੈ। ਆਓ! ਅਸੀਂ ਵੀ ਆਪਣੇ ਆਪ ਨੂੰ ਗੁਰੂ-ਸ਼ਬਦ ਰਾਹੀਂ ਉਸ ਪ੍ਰਭੂ-ਰਸੀਏ ਨਾਲ ਸੱਚਾ ਪਿਆਰ ਜਗਾ ਕੇ ਐਸੀ ਰੂਹਾਨੀ ਅਵਸਥਾ ਵਾਲੇ ਬਣਨ ਹਿਤ ਯਤਨਸ਼ੀਲ ਹੋਈਏ ਤਾਂ ਜੋ ਸੰਸਾਰ 'ਚ ਵਿਚਰਦਿਆਂ ਸਾਨੂੰ ਵੀ ਫਜ਼ੂਲ ਦੇ ਝੰਜਟਾਂ ਅਤੇ ਵਿਕਾਰਾਂ ਸੰਸਕਾਰਾਂ ਦੀ ਸੀਤ ਜੀਵਨ-ਰਸ ਤੋਂ ਖਾਲੀ ਨਾ ਕਰ ਸਕੇ! ■

*ਸੰਪਾਦਕੀ*

# ਜ਼ਿੰਮੇਵਾਰੀ ਅਤੇ ਪ੍ਰੇਰਨਾ

*ਸਾਹਿਬਜ਼ਾਦਾ ਅਜੀਤ ਸਿੰਘ ਜੀ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਚਮਕੌਰ ਦੀ ਜੰਗ ਵਿਚ ਜ਼ਾਲਮਾਂ ਨਾਲ ਜੂਝਦੇ ਸ਼ਹੀਦੀ ਪਾ ਗਏ। ਸਾਹਿਬਜ਼ਾਦਾ ਜ਼ੋਰਾਵਰ ਸਿੰਘ ਜੀ ਅਤੇ ਸਾਹਿਬਜ਼ਾਦਾ ਫਤਿਹ ਸਿੰਘ ਜੀ ਨੂੰ ਸਰਹਿੰਦ ਦੇ ਜ਼ਾਲਮ ਸੂਬਾ ਵਜ਼ੀਰ ਖਾਂ ਨੇ ਅੱਤ ਦੇ ਤਸੀਹੇ ਦਿੰਦਿਆਂ ਕੰਧਾਂ ਵਿਚ ਚਿਣਵਾ ਦਿੱਤਾ ਅਤੇ ਸ਼ਹੀਦ ਕਰਵਾ ਦਿੱਤਾ। ਸ਼ਹਾਦਤਾਂ ਦੇ ਇਤਿਹਾਸ ਵਿਚ ਇਹ ਬੇਮਿਸਾਲ ਵਾਕਿਆ ਹੈ ਜਿਸ 'ਤੇ ਸਿੱਖ ਕੌਮ ਨੂੰ ਅੰਤਾਂ ਦਾ ਫ਼ਖ਼ਰ ਹੈ। ਇਤਨੀ ਛੋਟੀ ਉਮਰ ਵਿਚ ਸ਼ਹੀਦ ਹੋਣ ਦੀ ਵਾਰਤਾ ਹਰ ਇਕ ਨੂੰ ਸੋਚਣ ਲਈ ਮਜਬੂਰ ਕਰ ਦਿੰਦੀ ਹੈ ਕਿ ਇਤਨੀ ਸੂਰਬੀਰਤਾ, ਇਤਨੀ ਸੂਝ-ਬੂਝ ਅਤੇ ਇਤਨੀ ਹਿੰਮਤ ਕਿੱਥੋਂ ਪ੍ਰਾਪਤ ਹੋਈ? ਇਸ ਸਭ ਵਿਚ ਪਰਵਾਰਿਕ ਮਹੌਲ ਅਤੇ ਸਿਖਲਾਈ ਕੰਮ ਕਰਦੀ ਪ੍ਰਤੱਖ ਨਜ਼ਰੀਂ ਪੈਂਦੀ ਹੈ। ਛੋਟੇ ਬੱਚਿਆਂ ਦਾ ਪਾਲਣ-ਪੋਸ਼ਣ ਜਿਸ ਢੰਗ ਨਾਲ ਉਨ੍ਹਾਂ ਦੀ ਦਾਦੀ ਮਾਤਾ ਗੁਜਰੀ ਜੀ ਅਤੇ ਮਾਂ ਮਾਤਾ ਜੀਤੋ ਜੀ ਨੇ ਕੀਤਾ ਉਸ ਦਾ ਇਹ ਪ੍ਰਤੱਖ ਨਤੀਜਾ ਸੀ। ਛੋਟੇ-ਛੋਟੇ ਬੱਚੇ ਵੀ ਆਪਣੇ ਧਰਮ ਤੋਂ ਨਹੀਂ ਡੋਲੇ ਭਾਵੇਂ ਉਨ੍ਹਾਂ ਸਾਹਮਣੇ ਅੰਤਾਂ ਦੇ ਮਨ-ਲੁਭਾਊ ਲਾਲਚ ਅਤੇ ਅੰਤਾਂ ਦੇ ਤਸੀਹੇ ਦੇਣ ਦੇ ਡਰਾਵੇ ਸਨ। ਜ਼ਿਕਰਯੋਗ ਹੈ ਕਿ ਮਾਤਾ ਗੁਜਰੀ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਨੂੰ ਉਭਾਰਨ ਵਿਚ ਵੀ ਮਹੱਤਵਪੂਰਨ ਭੂਮਿਕਾ ਨਿਭਾਈ ਹੈ। ਨੌਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਤੋਂ ਬਾਅਦ ਮਾਤਾ ਗੁਜਰੀ ਜੀ ਨੇ 'ਮਾਂ' ਦੀ ਭੂਮਿਕਾ ਦੇ ਨਾਲ-ਨਾਲ 'ਪਿਤਾ' ਵਾਲੇ ਸਾਰੇ ਫਰਜ਼ ਵੀ ਨਿਭਾਏ। ਭਵਿੱਖ ਵਿਚ ਮੂੰਹ ਅੱਡੀ ਆ ਰਹੀਆਂ ਆਫਤਾਂ ਨਾਲ ਜੂਝਣ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਪ੍ਰੇਰਨਾ ਮਾਤਾ ਗੁਜਰੀ ਜੀ ਤੋਂ ਵੀ ਪ੍ਰਾਪਤ ਹੁੰਦੀ ਰਹੀ। ਮਾਤਾ ਗੁਜਰੀ ਜੀ ਨੇ ਆਪਣੇ ਜੀਵਨ ਵਿਚ ਅਨੇਕਾਂ ਕਠਿਨਾਈਆਂ ਨੂੰ ਹੰਢਾਇਆ ਸੀ। ਉਨ੍ਹਾਂ ਪਾਸ ਨੂੰ ਇਨ੍ਹਾਂ ਨਾਲ ਨਜਿੱਠਣ ਦੀ ਸੂਝ ਤਜਰਬੇ 'ਚੋਂ ਪ੍ਰਾਪਤ ਹੋਈ ਸੀ। ਸਿੱਖ ਧਰਮ ਵਿਚ ਸਭ ਤੋਂ ਪਹਿਲੇ ਮਹਾਨ ਸ਼ਹੀਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਲਾਹੌਰ ਵਿਚ ਤੱਤੀ ਤਵੀ 'ਤੇ ਬੈਠ ਕੇ ਸ਼ਹਾਦਤ ਪ੍ਰਾਪਤ ਕੀਤੀ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪੋਤਰੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬੇਦੋਸ਼ਿਆਂ 'ਤੇ ਹੁੰਦੇ ਤਸ਼ੱਦਦ ਨੂੰ ਰੋਕਣ ਲਈ ਦਿੱਲੀ ਦੇ ਚਾਂਦਨੀ ਚੌਂਕ ਵਿਚ ਸ਼ਰ-ਏ-ਆਮ ਸ਼ਹਾਦਤ ਦਿੱਤੀ ਅਜਿਹੇ ਮਹਾਂਪੁਰਸ਼ ਦੀ ਪਤਨੀ ਹੋਣ ਦਾ ਸੁਭਾਗ ਮਾਤਾ ਗੁਜਰੀ ਜੀ ਨੂੰ ਸੀ। ਮਾਤਾ ਗੁਜਰੀ ਜੀ ਨੇ ਆਪਣੇ ਖ਼ਾਨਦਾਨ ਦੀ ਸੂਰਵੀਰਤਾ ਅਤੇ ਧਰਮ 'ਤੇ ਅਡੋਲ ਰਹਿਣ ਦੀਆਂ ਕਹਾਣੀਆਂ ਆਪਣੇ ਪੋਤਿਆਂ ਨੂੰ ਪਾਲਣੇ ਵਿਚ ਹੀ ਲੋਰੀ ਦੇ ਰੂਪ ਵਿਚ ਸੁਣਾਉਣੀਆਂ ਸ਼ੁਰੂ ਕਰ ਦਿੱਤੀਆਂ ਸਨ। ਇਹੋ ਸਿੱਖਿਆ ਇਨ੍ਹਾਂ ਬੱਚਿਆਂ ਨੂੰ ਇਤਨੇ ਵੱਡੇ ਜ਼ੁਲਮ-ਓ-ਤਸ਼ੱਦਦ ਵਿਚ ਅਡੋਲ ਰਹਿਣ ਦੇ ਸਮਰੱਥ ਬਣਾਉਣ ਵਿਚ*

*ਸਹਾਈ ਹੋਈ।*

*ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਿਹ ਸਿੰਘ ਦੇ ਸ਼ਹੀਦ ਹੋਣ ਤੋਂ ਪਹਿਲੀ ਰਾਤ ਕੜਾਕੇ ਦੀ ਠੰਡ ਵਿਚ ਠੰਡੇ ਬੁਰਜ ਵਿਚ ਕੈਦ ਬੁੱਕਲ ਦਾ ਨਿੱਘ ਦੇ ਕੇ ਧਰਮ ਤੇ ਇਮਾਨ 'ਤੇ ਕਾਇਮ ਰਹਿਣ ਦੀ ਸਿੱਖਿਆ ਦਾ ਸਬਕ ਮਾਤਾ ਗੁਜਰੀ ਜੀ ਨੇ ਹੀ ਪੜ੍ਹਾਇਆ। ਨਤੀਜਨ ਅਨੇਕਾਂ ਲਾਲਚਾਂ ਦੇ ਬਾਵਜੂਦ ਵੀ ਛੋਟੇ ਬੱਚੇ ਆਪਣੇ ਧਰਮ ਤੋਂ ਨਾ ਡੋਲੇ, ਨਾ ਥਿੜਕੇ, ਅਨੇਕਾਂ ਡਰਾਵਿਆਂ ਦੇ ਬਾਵਜੂਦ ਨਾ ਘਬਰਾਏ ਧਰਮ 'ਤੇ ਅਡੋਲ ਚੜ੍ਹਦੀ ਕਲਾ ਵਿਚ ਵਿਚਰਦੇ ਹੋਏ ਸੂਬਾ ਸਰਹਿੰਦ ਦੀ ਹਰ ਇਕ ਗੱਲ ਦਾ ਜਵਾਬ ਦਿੰਦੇ ਹੋਏ ਟਿੱਚ ਕਰਕੇ ਜਾਣਦੇ ਰਹੇ। ਗੁੱਸੇ ਵਿਚ ਬੁਖਲਾਏ ਹੋਏ ਸੂਬਾ ਸਰਹਿੰਦ ਨੇ ਆਪਣੀ ਹਾਰ ਮਹਿਸੂਸ ਕਰਦਿਆਂ ਮਾਸੂਮਾਂ ਨੂੰ ਨੀਹਾਂ ਵਿਚ ਚਿਣ ਦੇਣ ਅਤੇ ਜਿਬਾਹ ਕਰ ਕੇ ਸ਼ਹੀਦ ਕਰਨ ਦਾ ਹੁਕਮ ਦੇ ਦਿੱਤਾ। ਇਸ ਸ਼ਹਾਦਤ ਨੇ ਜਿੱਥੇ ਸਿੱਖ ਕੌਮ ਦੀਆਂ ਨੀਹਾਂ ਪੱਕੀਆਂ ਕਰ ਦਿੱਤੀਆਂ ਉੱਥੇ ਨਾਲ ਹੀ ਮੁਗ਼ਲ ਰਾਜ ਦੀਆਂ ਨੀਹਾਂ ਹਿਲਾ ਕੇ ਰੱਖਣ ਵਿਚ ਸਹਾਇਤਾ ਕੀਤੀ।*

*ਸਾਧਾਰਨ ਮਨੁੱਖ ਨੂੰ ਅਸੰਭਵ ਪ੍ਰਤੀਤ ਹੋਣ ਵਾਲੀ ਇਸ ਲਾਸਾਨੀ ਸ਼ਹਾਦਤ ਦੀਆਂ ਜੜ੍ਹਾਂ ਸਾਹਿਬਜ਼ਾਦਿਆਂ ਦੇ ਬਚਪਨ ਦੀ ਸੁਚੱਜੀ ਸਿਖਲਾਈ ਅਤੇ ਅਨਕੂਲ ਪਰਵਾਰਿਕ ਵਾਤਾਵਰਨ ਦੀ ਜ਼ਰਖੇਜ਼ ਮਿੱਟੀ ਵਿਚ ਲੱਗੀਆਂ ਹੋਈਆਂ ਸਨ। ਮਨੋਵਿਗਿਆਨੀਆਂ ਦਾ ਵਿਚਾਰ ਹੈ ਕਿ ਮਨੁੱਖ ਦੇ ਸ਼ਖ਼ਸੀ ਵਿਕਾਸ ਉੱਤੇ ਉਸ ਦੇ ਘਰੇਲੂ ਵਾਤਾਵਰਨ ਦਾ ਡੂੰਘਾ ਅਸਰ ਹੁੰਦਾ ਹੈ। ਇਸ ਲਈ ਮੌਜੂਦਾ ਸਮੇਂ ਵਿਚ ਵੀ ਘਰਾਂ ਵਿਚ ਅਨਕੂਲ ਵਾਤਾਵਰਨ ਸਿਰਜ ਕੇ ਬੱਚਿਆਂ ਨੂੰ ਸ਼ੁਰੂ ਤੋਂ ਹੀ ਵਿਰਸੇ ਨਾਲ ਜੋੜੀ ਰੱਖਿਆ ਜਾ ਸਕਦਾ ਹੈ। ਅੱਜਕਲ੍ਹ ਸਾਡੇ ਸਾਹਮਣੇ ਜੋ ਸਮੱਸਿਆ ਮੂੰਹ ਅੱਡੀ ਖੜ੍ਹੀ ਹੈ ਉਹ ਹੈ ਬੱਚਿਆਂ ਦਾ ਪਤਿਤਪੁਣੇ ਅਤੇ ਬੁਰੀ ਸੰਗਤ ਵਿਚ ਪੈ ਜਾਣ ਦਾ ਰੁਝਾਨ। ਨਸ਼ਾਖੋਰੀ ਤੋਂ ਬੱਚਿਆਂ ਨੂੰ ਬਚਾਉਣਾ ਅੱਜ ਦੇ ਸਮੇਂ ਦੀ ਮੁੱਖ ਲੋੜ ਹੈ। ਇਸ ਸਬੰਧ ਵਿਚ ਸਾਰੇ ਦਾ ਸਾਰਾ ਦੋਸ਼ ਬੱਚਿਆਂ ਦੇ ਸਿਰ ਮੜ੍ਹ ਦੇਣਾ ਵੀ ਠੀਕ ਨਹੀਂ ਜਾਪਦਾ। ਇਸ ਸਮੱਸਿਆ ਨਾਲ ਨਜਿੱਠਣ ਲਈ ਪੂਰੀ ਘੋਖ-ਪੜਤਾਲ ਕਰਨ ਦੀ ਲੋੜ ਹੈ। ਇਸ ਸਮੱਸਿਆ ਦੇ ਫੈਲਣ ਦਾ ਇੱਕ ਕਾਰਨ ਬੱਚਿਆਂ ਦੀ ਅਧੂਰੀ ਅਤੇ ਅਯੋਗ ਸਿਖਲਾਈ ਹੈ ਜਿਸ ਲਈ ਸਾਡਾ ਸਮਾਜ, ਸਿੱਖਿਆ ਸੰਸਥਾਵਾਂ, ਮਾਪੇ ਅਤੇ ਅਧਿਆਪਕ ਵੀ ਜ਼ਿੰਮੇਵਾਰ ਹਨ। ਸਾਡੀ ਵਿੱਦਿਅਕ ਪ੍ਰਣਾਲੀ ਵਿਚ ਅੱਜ ਜੋ ਘਾਟ ਮਹਿਸੂਸ ਕੀਤੀ ਜਾ ਰਹੀ ਹੈ ਉਹ ਹੈ ਧਾਰਮਿਕ ਸਿੱਖਿਆ ਅਤੇ ਮਨੋਵਿਗਿਆਨਕ ਸਿੱਖਿਆ ਦੀ ਘਾਟ। ਅੱਜ ਦੇ ਅਧਿਆਪਕ ਅਤੇ ਮਾਪੇ ਬੱਚਿਆਂ ਦੀ ਮਾਨਸਿਕਤਾ ਨੂੰ ਸਮਝਣ ਤੋਂ ਅਸਮਰੱਥ ਹੁੰਦੇ ਜਾ ਰਹੇ ਹਨ। ਬੱਚਿਆਂ ਦੀ ਸ਼ਖ਼ਸ਼ੀਅਤ ਨੂੰ ਉਭਾਰਨ ਲਈ ਅਧਿਆਪਕ ਅਤੇ ਮਾਪੇ ਕੋਈ ਵਿਸ਼ੇਸ਼ ਧਿਆਨ ਨਹੀਂ ਦੇ ਰਹੇ। ਬੱਚਿਆਂ ਨੂੰ ਵੱਡੇ-ਵੱਡੇ ਇਨਾਮਾਂ ਦੇ ਲਾਲਚ ਦੇ ਕੇ ਆਪਣੇ ਵਿਰਸੇ ਨਾਲੋਂ ਤੋੜਨ ਵਿਚ ਸਾਡੇ ਇਲੈਕਟ੍ਰੋਨਿਕ ਮੀਡੀਏ ਦਾ ਵੀ ਹੱਥ ਹੈ।*

*ਬੱਚੇ ਦਾ ਮਨ ਇਕ ਕੋਰੇ ਕਾਗਜ਼ ਦੇ ਵਾਂਗ ਹੁੰਦਾ ਹੈ, ਉਸ ਉੱਪਰ ਜੋ ਕੁਝ ਲਿਖ ਦਿੱਤਾ ਜਾਵੇ ਉਹ ਸਾਰੀ ਉਮਰ ਲਈ ਉਸ ਦੇ ਜੀਵਨ ਦਾ ਹਿੱਸਾ ਬਣ ਜਾਂਦਾ ਹੈ। ਬੱਚੇ ਵਿਚ*

ਪਰਮਾਤਮਾ ਵੱਲੋਂ ਬਖ਼ਸ਼ੀਆਂ ਅਨੇਕਾਂ ਹੀ ਸੁੱਤੀਆਂ ਪ੍ਰਵਿਰਤੀਆਂ ਅਤੇ ਸ਼ਕਤੀਆਂ ਹੁੰਦੀਆਂ ਹਨ। ਇਨ੍ਹਾਂ ਸ਼ਕਤੀਆਂ ਨੂੰ ਵਾਤਾਵਰਨ ਅਤੇ ਸਿਖਲਾਈ ਨਾਲ ਜਾਗ੍ਰਿਤ ਕੀਤਾ ਜਾ ਸਕਦਾ ਹੈ ਜਿਸ ਨਾਲ ਬੱਚੇ ਦੀ ਸ਼ਖ਼ਸੀਅਤ ਉਸ ਸੰਚੇ ਵਿਚ ਢਲਦੀ ਜਾਂਦੀ ਹੈ। ਇਹੋ ਕਾਰਨ ਹੈ ਕੇ ਬੱਚੇ ਦੀ ਮੁੱਢਲੀ ਸਿੱਖਿਆ ਬੜੀ ਸਾਵਧਾਨੀ ਅਤੇ ਸੂਝ-ਬੂਝ ਨਾਲ ਦਿੱਤੀ ਜਾਣ ਦੀ ਲੋੜ ਹੈ। ਪਹਿਲੇ ਪੰਜ-ਛੇ ਸਾਲ ਬੱਚੇ ਦੇ ਜੀਵਨ ਦੇ ਸਭ ਤੋਂ ਮਹੱਤਵਪੂਰਨ ਹੁੰਦੇ ਹਨ। ਇਸ ਸਮੇਂ ਦੌਰਾਨ ਬੱਚੇ ਦਾ ਸੁਭਾਅ, ਆਦਤਾਂ ਅਤੇ ਵਿਚਾਰ ਬਣਨੇ ਸ਼ੁਰੂ ਹੁੰਦੇ ਹਨ। ਬੱਚਾ ਸਕੂਲ ਵਿਚ ਜਾਣ ਲਗਦਾ ਹੈ ਜਿੱਥੇ ਉਸ ਦਾ ਵਾਹ ਪਹਿਲੀ ਵਾਰ ਬਾਹਰ ਦੇ ਲੋਕਾਂ ਨਾਲ ਪੈਂਦਾ ਹੈ ਤੇ ਨਵੇਂ ਦੋਸਤ ਬਣਦੇ ਹਨ। ਇਸ ਸਮੇਂ ਦੌਰਾਨ ਬੱਚੇ ਦੀਆਂ ਜੋ ਆਦਤਾਂ ਪੱਕਦੀਆਂ ਹਨ ਉਹ ਉਸ ਦੀ ਸਾਰੀ ਜ਼ਿੰਦਗੀ ਦਾ ਹਿੱਸਾ ਬਣ ਜਾਂਦੀਆਂ ਹਨ। ਬਚਪਨ ਵਿਚ ਪਈਆਂ ਮਾੜੀਆਂ ਅਤੇ ਭੈੜੀਆਂ ਆਦਤਾਂ ਨੂੰ ਬਾਅਦ ਵਿਚ ਬਦਲਣਾ ਬਹੁਤ ਮੁਸ਼ਕਲ ਹੋ ਜਾਂਦਾ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਬੱਚੇ ਦੀ ਮੁੱਢਲੀ ਸਿੱਖਿਆ ਬੜੇ ਹੀ ਸੁਖਾਵੇਂ ਵਾਤਾਵਰਨ ਅਤੇ ਪਿਆਰ-ਭਰੇ ਮਹੌਲ ਵਿਚ ਕਿਸੇ ਸਮਝਦਾਰ ਵਿਅਕਤੀ ਦੀ ਨਿਗਰਾਨੀ ਵਿਚ ਹੋਣੀ ਚਾਹੀਦੀ ਹੈ। ਇੱਥੇ ਇਹ ਗੱਲ ਵਿਸ਼ੇਸ਼ ਧਿਆਨ ਦੇਣ ਯੋਗ ਹੈ ਕਿ ਅਜੋਕੇ ਮਾਪੇ ਆਪਣੇ ਬੱਚਿਆਂ ਨੂੰ ਮਾਂ ਬੋਲੀ ਨਾਲੋ ਤੋੜ ਕੇ ਅੰਗਰੇਜ਼ੀ ਮਾਧਿਆਮ ਸਕੂਲਾਂ ਵਿਚ ਪੜ੍ਹਾਉਣ ਨੂੰ ਪਹਿਲ ਦਿੰਦੇ ਹਨ। ਜਿੱਥੇ ਬੱਚਾ ਆਪਣੇ ਸੱਭਿਆਚਾਰ ਨੂੰ ਛੱਡ ਕੇ ਵਿਦੇਸ਼ੀ ਸੱਭਿਆਚਾਰ ਦੀ ਸਿੱਖਿਆ ਹੀ ਪ੍ਰਾਪਤ ਕਰਦਾ ਹੈ। ਅਣਜਾਣੇ ਵਿਚ ਮਾਪੇ ਵੱਡੀਆਂ ਫ਼ੀਸਾਂ ਤਾਰ ਕੇ ਆਪਣੇ ਹੀ ਬੱਚਿਆਂ ਨੂੰ ਆਪਣੇ ਸੱਭਿਆਚਾਰ ਨਾਲੋਂ ਤੋੜ ਰਹੇ ਹੁੰਦੇ ਹਨ ਇਹ ਉਨ੍ਹਾਂ ਨੂੰ ਉਸ ਸਮੇਂ ਸਮਝ ਆਉਂਦਾ ਹੈ ਜਦੋਂ ਬੱਚਾ ਪੂਰੀ ਤਰ੍ਹਾਂ ਵਿਦੇਸ਼ੀ ਸੱਭਿਆਚਾਰ ਨੂੰ ਧਾਰਨ ਕਰ ਚੁੱਕਾ ਹੁੰਦਾ ਹੈ।

ਬੱਚੇ ਦੀ ਸ਼ਖ਼ਸ਼ੀਅਤ ਨੂੰ ਉਭਾਰਨ ਵਿਚ 'ਮਾਂ' ਦਾ ਵੀ ਵਿਸ਼ੇਸ਼ ਸਥਾਨ ਹੁੰਦਾ ਹੈ। ਮਾਂ ਬੱਚੇ ਨੂੰ ਸੂਝ-ਬੂਝ ਨਾਲ ਜੋ ਚਾਹੇ ਬਣਾ ਸਕਦੀ ਹੈ। ਇਸ ਵਿਚ ਇਹ ਗੱਲ ਧਿਆਨ ਦੇਣ ਯੋਗ ਹੈ ਕਿ ਮਾਂ ਬੱਚੇ ਨੂੰ ਜਿਹੋ ਜਿਹਾ ਬਣਾਉਣਾ ਚਾਹੁੰਦੀ ਹੈ ਉਸ ਨੂੰ ਪਹਿਲਾਂ ਆਪ ਉਹੋ ਜਿਹਾ ਬਣਨਾ ਪਵੇਗਾ। ਅੱਜ ਦੀ ਮਾਂ ਬੱਚਿਆਂ ਨੂੰ ਚਾਚਾ-ਚਾਚੀ, ਤਾਇਆ-ਤਾਈ, ਮਾਮਾ-ਮਾਮੀ ਆਦਿ ਦੀ ਥਾਂ ਅੰਕਲ-ਆਂਟੀ ਸਿਖਾਉਣ ਵਿਚ ਹੀ ਮਾਣ ਮਹਿਸੂਸ ਕਰ ਰਹੀ ਹੈ। ਸਿੱਟੇ ਵਜੋਂ ਸਾਡੇ ਬੱਚਿਆਂ ਪਾਸ ਆਪਣੀ ਭਾਸ਼ਾ ਦਾ ਸ਼ਬਦ ਭੰਡਾਰ ਹੀ ਇਕੱਠਾ ਨਹੀਂ ਹੁੰਦਾ ਅਤੇ ਉਹ ਆਪਣੇ ਵਿਰਸੇ ਨਾਲੋਂ ਟੁੱਟਦਾ ਜਾਂਦਾ ਹੈ। ਜੇਕਰ ਅਸੀਂ ਗੁਰਮਤਿ ਵਿਚਾਰਧਾਰਾ ਅਨੁਸਾਰ ਖ਼ੁਸ਼ਹਾਲ ਸਮਾਜ ਨੂੰ ਸਿਰਜਨਾ ਚਾਹੁੰਦੇ ਹਾਂ ਤਾਂ ਸਾਨੂੰ ਆਪਣੇ ਬੱਚਿਆਂ ਨੂੰ ਰੂਹਾਨੀ ਅਤੇ ਇਖਲਾਕੀ ਪੱਖ ਤੋਂ ਮਜ਼ਬੂਤ ਕਰਨਾ ਪਵੇਗਾ। ਸਾਨੂੰ ਆਪਣੇ-ਆਪਣੇ ਬੱਚਿਆਂ ਨੂੰ ਸਾਹਿਬਜ਼ਾਦਿਆਂ ਦੀ ਸ਼ਹੀਦੀਆਂ ਦੀਆਂ ਬਾਤਾਂ ਆਪ ਸੁਣਾਉਣੀਆਂ ਪੈਣਗੀਆਂ। ਬੱਚਿਆਂ ਨੂੰ ਨਿੱਤਨੇਮੀ ਬਣਾਉਣ ਲਈ ਆਪ ਨਿੱਤਨੇਮੀ ਬਣ ਕੇ ਉਨ੍ਹਾਂ ਅੱਗੇ ਮਿਸਾਲ ਬਣਨਾ ਪਵੇਗਾ। ਬੱਚਿਆਂ ਨੂੰ ਦੂਸਰੀਆਂ ਭਾਸ਼ਾਵਾਂ ਦੇ ਨਾਲ-ਨਾਲ ਆਪਣੀ ਮਾਂ ਬੋਲੀ ਦਾ ਗਿਆਨ, ਆਪਣੇ ਸੱਭਿਆਚਾਰ ਦਾ ਗਿਆਨ ਦੇਣਾ ਅਤੀ ਜ਼ਰੂਰੀ ਬਣਾਉਣਾ ਹੋਵੇਗਾ। ਜੇਕਰ ਅਸੀਂ ਸਾਰੇ ਆਪਣੇ ਇਸ ਫਰਜ਼ ਦੀ ਪਹਿਚਾਣ ਕਰ ਕੇ ਇਸ 'ਤੇ ਚੱਲਣ ਦਾ ਪੱਕਾ ਨਿਸ਼ਚਾ ਕਰ ਲਵਾਂਗੇ ਤਾਂ ਇਹੋ ਸਾਹਿਬਜ਼ਾਦਿਆਂ ਦੀ ਸ਼ਹੀਦੀ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ। ■

# ਸਿੱਖ ਧਰਮ ਵਿਚ ਸ਼ਹੀਦੀ ਦਾ ਸੰਕਲਪ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸਿੱਖ ਧਰਮ ਵਿਚ ਸ਼ਹੀਦੀ ਦਾ ਬਹੁਤ ਉੱਚਾ ਸਥਾਨ ਹੈ। ਸਿੱਖ ਪੰਥ ਵਿਚ ਸ਼ਹੀਦਾਂ ਦਾ ਬੇਮਿਸਾਲ ਸਤਿਕਾਰ ਕੀਤਾ ਜਾਂਦਾ ਹੈ। ਰੋਜ਼ਾਨਾ ਅਰਦਾਸ ਵਿਚ ਸ਼ਹੀਦ ਸਿੰਘਾਂ-ਸਿੰਘਣੀਆਂ ਨੂੰ ਯਾਦ ਕੀਤਾ ਜਾਂਦਾ ਹੈ। ਸ਼ਹੀਦਾਂ ਨੇ ਅਸਹਿ ਤੇ ਅਕਹਿ ਕਸ਼ਟ ਸਹਾਰਦੇ ਹੋਏ ਸ਼ਹੀਦੀ ਪਾਈ ਪਰ ਸਿਦਕ ਨਹੀਂ ਹਾਰਿਆ। ਉਨ੍ਹਾਂ ਨੇ ਨਿੱਜੀ ਹਿੱਤਾਂ ਤੋਂ ਉੱਪਰ ਉੱਠ ਕੇ ਸਰਬੱਤ ਦੇ ਭਲੇ ਲਈ ਅਤੇ ਹੱਕ-ਸੱਚ ਲਈ ਕੁਰਬਾਨੀ ਦਿੱਤੀ। ਕਿਸੇ ਸ਼ਾਇਰ ਨੇ ਠੀਕ ਹੀ ਕਿਹਾ ਹੈ:

*ਸ਼ਹੀਦੋਂ ਕੀ ਕਤਲਗਾਹ ਸੇ, ਕਿਆ ਬੇਹਤਰ ਹੈ ਕਾਅਬਾ,*
*ਸ਼ਹੀਦੋਂ ਕੀ ਖਾਕ ਪੇ ਤੋ ਖੁਦਾ ਭੀ ਕੁਰਬਾਨ ਹੋਤਾ ਹੈ।*

ਸਰਬੱਤ ਮਾਨਵਤਾ ਦੇ ਕਲਿਆਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖ-ਧਰਮ ਦੀ ਨੀਂਹ ਰੱਖੀ। ਇਸ ਧਰਮ ਦਾ ਮੁੱਖ ਸਿਧਾਂਤ ਇੱਕੋ ਇੱਕ ਨਿਰਾਕਾਰ ਪਰਮਾਤਮਾ ਦੇ ਹੁਕਮ ਨੂੰ ਮੰਨਣਾ ਤੇ ਪਛਾਣਨਾ ਹੈ। ਹੁਕਮ ਨੂੰ ਪਛਾਣਨ ਲਈ ਗੁਰ-ਸ਼ਬਦ ਵਿਚ ਲੀਨ ਹੋ ਕੇ ਹਉਮੈ ਨੂੰ ਮਿਟਾਉਣ ਤੇ ਹਿਰਦੇ ਵਿਚ ਪ੍ਰਭੂ ਦੇ ਨਾਮ ਨੂੰ ਵਸਾਉਣ ਦੀ ਲੋੜ ਹੁੰਦੀ ਹੈ। ਇਸ ਬਿਖਮ ਮਾਰਗ 'ਤੇ ਚੱਲਣ ਲਈ ਆਪਣੀ ਮੱਤ ਨੂੰ ਗੁਰੂ ਦੀ ਮੱਤ ਦੇ ਅਧੀਨ ਕਰਨਾ ਹੁੰਦਾ ਹੈ। ਇਹ ਕਿਰਿਆ ਆਪਣਾ ਸੀਸ ਭੇਟ ਕਰਨ ਦੇ ਸਮਾਨ ਹੀ ਹੈ। ਇਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਸੰਦੇਸ਼ ਦਿੱਤਾ ਹੈ ਕਿ ਜਿਸ ਨੇ ਗੁਰਮਤਿ ਦੇ ਮਾਰਗ 'ਤੇ ਚੱਲਣਾ ਹੈ, ਉਹ ਆਪਣਾ ਸੀਸ ਤਲੀ 'ਤੇ ਧਰ ਕੇ ਆਵੇ, ਭਾਵ ਦ੍ਰਿੜ੍ਹ-ਚਿਤ ਹੋ ਕੇ ਆਵੇ ਅਤੇ ਆਪਣੀ ਸੰਸਾਰਕ ਬਿਰਤੀ 'ਤੇ ਕੱਚੀ ਮੱਤ ਦੇ ਤਿਆਗ ਕਰਨ ਵਿਚ ਕੋਈ ਝਿਜਕ ਨਾ ਰੱਖੇ:

*- ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ ॥ (ਪੰਨਾ ੧੪੧੨)*
*- ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥ (ਪੰਨਾ ੧੧੦੨)*

ਸੈਮਿਟਿਕ ਧਰਮਾਂ ਵਿਚ ਸ਼ਹੀਦੀ ਦੀ ਲੰਮੀ ਪਰੰਪਰਾ ਹੈ। ਸੁਕਰਾਤ ਤੋਂ ਲੈ ਕੇ ਹਜ਼ਰਤ ਈਸਾ, ਮਨਸੂਰ, ਸ਼ਮਸ ਤਬਰੇਜ਼ ਆਦਿ ਅਨੇਕ ਸੂਫੀ ਫਕੀਰਾਂ ਤੇ ਜਹਾਦਾਂ ਵਿਚ ਜਾਨ ਵਾਰਨ ਵਾਲਿਆਂ ਨੂੰ ਸ਼ਹੀਦੀ ਦਾ ਮਰਤਬਾ ਪ੍ਰਾਪਤ ਹੈ। ਭਾਰਤੀ ਸੰਸਕ੍ਰਿਤੀ ਵਿਚ ਸ਼ਹੀਦੀ ਦੀ ਪਰੰਪਰਾ ਨਹੀਂ ਮਿਲਦੀ ਸਗੋਂ ਬਲੀ ਦੇਣ ਤੇ 'ਵਧ' ਕਰਨ ਦੀ

** ਸਾਬਕਾ ਪ੍ਰਧਾਨ ਸ਼੍ਰੋ: ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਪ੍ਰਥਾ ਪ੍ਰਚਲਿਤ ਸੀ। ਦੇਵਤਿਆਂ ਨੂੰ ਪ੍ਰਸੰਨ ਕਰਨ ਲਈ ਯੱਗ ਕੀਤੇ ਜਾਂਦੇ ਸਨ ਜਿਨ੍ਹਾਂ ਵਿਚ ਪਸ਼ੂਆਂ ਦੀ ਬਲੀ ਦਿੱਤੀ ਜਾਂਦੀ ਸੀ। ਇਹ ਮੰਨਿਆ ਜਾਂਦਾ ਸੀ ਕਿ ਪਰਮਾਤਮਾ ਅਵਤਾਰ ਧਾਰ ਕੇ ਪਾਪੀ ਪੁਰਖਾਂ ਦਾ 'ਵਧ' ਕਰਦਾ ਹੈ।

ਇਸਲਾਮ ਦੇ ਪ੍ਰਚਾਰਕਾਂ ਨੂੰ ਹਿੰਦੁਸਤਾਨ ਦੀ ਕਿਸੇ ਵੀ ਸਦਾਚਾਰਕ ਉੱਚਤਾ ਜਾਂ ਅਧਿਆਤਮ ਦੀ ਅਵਸਥਾ ਦਾ ਸਤਿਕਾਰ ਨਹੀਂ ਸੀ। ਉਹ ਤਲਵਾਰ ਦੇ ਜ਼ੋਰ ਨਾਲ ਸਭ ਨੂੰ ਇਸਲਾਮ ਦੇ ਝੰਡੇ ਹੇਠ ਲਿਆਉਣਾ ਚਾਹੁੰਦੇ ਸਨ। ਉਨ੍ਹਾਂ ਨੇ ਭਗਤ ਨਾਮਦੇਵ ਜੀ, ਭਗਤ ਕਬੀਰ ਜੀ ਨੂੰ ਬਿਨਾਂ ਕਿਸੇ ਕਸੂਰ ਦੇ ਮਾਰਨ ਦਾ ਯਤਨ ਕੀਤਾ। ਉਨ੍ਹਾਂ ਦੀ ਪਰਮਾਤਮਾ ਨੇ ਰੱਖਿਆ ਕੀਤੀ ਤੇ ਉਹ ਬਚ ਗਏ ਪਰ ਇਸ ਦੇ ਨਾਲ ਹੀ ਇਹ ਵੀ ਵੇਖਿਆ ਜਾ ਸਕਦਾ ਹੈ ਕਿ ਉਨ੍ਹਾਂ ਦੇ ਮਨ ਵਿਚ ਜ਼ੁਲਮ ਦੇ ਵਿਰੁੱਧ ਰੋਸ ਦੀ ਲਹਿਰ ਉੱਠ ਰਹੀ ਸੀ, ਉਹ ਆਪਣਾ ਧਰਮ ਕਿਸੇ ਹਾਲਤ ਵਿਚ ਵੀ ਨਹੀਂ ਛੱਡਣਾ ਚਾਹੁੰਦੇ ਸਨ। ਇਸ ਲਈ ਉਹ ਆਪਣੀ ਜਾਨ ਵੀ ਕੁਰਬਾਨ ਕਰ ਦੇਣਾ ਚਾਹੁੰਦੇ ਸਨ।

ਬ੍ਰਾਹਮਣਵਾਦ ਨੇ ਲੋਕਾਂ ਦੀ ਲੁੱਟ-ਖਸੁੱਟ ਕਰਨ ਲਈ ਹੋਰ ਕਈ ਤਰ੍ਹਾਂ ਦੇ ਡਰਾਂ ਦੇ ਨਾਲ ਮੌਤ ਦਾ ਡਰ ਲੋਕਾਂ ਦੇ ਮਨਾਂ ਉੱਤੇ ਬਿਠਾਇਆ ਹੋਇਆ ਸੀ। ਇਸ ਲਈ ਭਾਰਤੀ ਲੋਕ ਮਰਨ ਤੋਂ ਬਹੁਤ ਡਰਦੇ ਸਨ। ਧਰਮ ਪ੍ਰਤੀ ਉਨ੍ਹਾਂ ਵਿਚ ਕੱਟੜਤਾ ਤਾਂ ਸੀ ਪਰ ਦ੍ਰਿੜ੍ਹਤਾ ਦੀ ਘਾਟ ਸੀ। ਉਹ ਜਾਨ ਦੀ ਰੱਖਿਆ ਲਈ ਤਾਂ ਧਰਮ ਮੰਨਣ ਨੂੰ ਤਿਆਰ ਸਨ ਪਰ ਧਰਮ ਦੀ ਰੱਖਿਆ ਲਈ ਜਾਨ ਦੇਣ ਤੋਂ ਡਰਦੇ ਸਨ। ਭਗਤ ਕਬੀਰ ਜੀ ਨੇ ਉਨ੍ਹਾਂ ਦੇ ਮਨਾਂ ਵਿੱਚੋਂ ਮੌਤ ਦਾ ਭੈਅ ਕੱਢਣ ਲਈ ਵਿਸ਼ੇਸ਼ ਜ਼ੋਰ ਦਿੱਤਾ ਹੈ। ਇੱਥੋਂ ਤਕ ਉਨ੍ਹਾਂ ਨੇ ਤਾਂ ਮਰਨ ਨੂੰ ਜੀਵਨ ਤੋਂ ਵੀ ਵਧੇਰੇ ਅਨੰਦਮਈ ਦੱਸਿਆ ਹੈ, ਜਿਵੇਂ:

*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥* *(ਪੰਨਾ ੧੩੬੫)*

ਉਨ੍ਹਾਂ ਨੇ ਜੀਵ ਨੂੰ ਧਰਮ ਹੇਤ ਲੜਨ ਮਰਨ ਦਾ ਸੰਦੇਸ਼ ਦਿੱਤਾ ਹੈ। ਅਸਲ ਸੂਰਮਾ ਉਹ ਹੈ ਜੋ ਆਪਣਾ ਸਿਦਕ ਕਾਇਮ ਰੱਖਦਾ ਹੈ, ਜੋ ਆਪਣੇ ਮਾਰਗ ਤੋਂ ਡੋਲਦਾ ਨਹੀਂ, ਜੋ ਆਪਣੇ ਧਰਮ ਦਾ ਖੇਤ ਨਹੀਂ ਛੱਡਦਾ ਭਾਵੇਂ ਉਹ ਪੁਰਜਾ-ਪੁਰਜਾ ਹੋ ਕੇ ਕਟ ਮਰੇ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥* *(ਪੰਨਾ ੧੧੦੫)*

ਹੁਕਮ ਨੂੰ ਪਛਾਣਨ ਵਾਲੇ ਇਹੋ ਜਿਹੇ ਮਰਜੀਵੜਿਆਂ ਦੀ ਸ਼ਹੀਦੀ ਹੀ ਸੱਚੀ ਸ਼ਹੀਦੀ ਹੁੰਦੀ ਹੈ। ਇਹ ਸ਼ਹੀਦ ਪ੍ਰਭੂ ਦੀ ਦਰਗਾਹ ਵਿਚ ਪ੍ਰਵਾਨ ਹੁੰਦੇ ਹਨ। ਇਨ੍ਹਾਂ ਤੋਂ ਬਿਨਾਂ ਜਿਹੜੇ ਵਿਅਕਤੀ ਆਪਣੇ ਨਿੱਜੀ ਹਿੱਤਾਂ ਲਈ, ਹਉਮੈ ਅਧੀਨ ਜਾਂ ਕਿਸੇ ਗ਼ਲਤ ਭਾਵਨਾ ਅਧੀਨ ਲੜ ਕੇ ਮਰਦੇ ਹਨ, ਉਨ੍ਹਾਂ ਦੇ ਮਰਨ 'ਤੇ ਪਰਮਾਤਮਾ ਪ੍ਰਸੰਨ ਨਹੀਂ ਹੁੰਦਾ:

*ਨ ਭੀਜੈ ਭੇੜਿ ਮਰਹਿ ਭਿੜਿ ਸੂਰ॥ਨ ਭੀਜੈ ਕੇਤੇ ਹੋਵਹਿ ਧੂੜ॥* *(ਪੰਨਾ ੧੨੩੭)*

ਗੁਰਮਤਿ ਅਨੁਸਾਰ ਰੱਬ ਦੇ ਰਾਹ 'ਤੇ ਚੱਲਣ ਵਾਲੇ ਸਚਿਆਰ ਪੁਰਖਾਂ ਦੀ ਸ਼ਹੀਦੀ ਹੀ ਪਰਵਾਨ ਹੈ।

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*
*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥* *(ਪੰਨਾ ੫੮੦)*

ਪਰਮਾਤਮਾ ਨੂੰ ਆਪਣਾ ਆਪਾ ਅਰਪਣ ਕਰ ਦੇਣਾ ਇਕ ਬਹੁਤ ਵੱਡੀ ਕੁਰਬਾਨੀ ਹੈ। ਗੁਰੂ ਸਾਹਿਬ ਨੇ ਸਿੱਖਾਂ ਨੂੰ ਪਰਮਾਤਮਾ ਅੱਗੇ ਪੂਰੀ ਤਰ੍ਹਾਂ ਸਮਰਪਣ ਕਰ ਦੇਣ ਦਾ ਉਪਦੇਸ਼ ਦਿੱਤਾ ਹੈ:

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥੨॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ ॥੩॥*
*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥੪॥*
*(ਪੰਨਾ ੭੫੭)*

ਗੁਰੂ ਸਾਹਿਬ ਮਹਾਨ ਪਰਉਪਕਾਰੀ ਸਨ, ਜੋ ਧਰਤੀ ਦਾ ਭਾਰ ਹਰਨ ਤੇ ਸਰਬੱਤ ਮਾਨਵ ਦੀ ਕਲਿਆਣ ਹਿਤ ਸੰਸਾਰ ਵਿਚ ਆਏ ਸਨ। ਉਨ੍ਹਾਂ ਨੇ ਸੰਸਾਰ ਨੂੰ ਇਕ ਨਵਾਂ ਅਧਿਆਤਮ ਦਰਸ਼ਨ ਦਿੱਤਾ ਤੇ ਮਨੁੱਖ ਨੂੰ ਨਿਰਭਉ ਤੇ ਨਿਰਵੈਰ ਅਕਾਲ ਪੁਰਖ ਨਾਲ ਜੋੜਿਆ। ਇਸ ਤੋਂ ਇਲਾਵਾ ਗੁਰੂ ਸਾਹਿਬ ਆਪਣੇ ਸਮੇਂ ਦੀਆਂ ਰਾਜਨੀਤਿਕ, ਸਮਾਜਿਕ ਤੇ ਆਰਥਿਕ ਪ੍ਰਸਥਿਤੀਆਂ ਤੋਂ ਵੀ ਚੇਤੰਨ ਸਨ। ਉਹ ਇਸ ਪੱਖ ਤੋਂ ਵੀ ਮਾਨਵ ਨੂੰ ਸਹੀ ਸੇਧ ਦੇਣਾ ਚਾਹੁੰਦੇ ਸਨ ਤਾਂ ਜੋ ਮਨੁੱਖਤਾ ਦੀਆਂ ਮੁਸ਼ਕਲਾਂ ਅਤੇ ਮੁਸੀਬਤਾਂ ਦੂਰ ਹੋ ਜਾਣ ਅਤੇ ਸੰਸਾਰ ਉੱਤੇ ਹਲੇਮੀ ਰਾਜ ਦੀ ਸਥਾਪਨਾ ਕੀਤੀ ਜਾ ਸਕੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਅੰਮ੍ਰਿਤਸਰ ਦੇ ਸਰੋਵਰ ਵਿਚ ਸ੍ਰੀ ਹਰਿਮੰਦਰ ਸਾਹਿਬ ਦੀ ਅਲੌਕਿਕ ਇਮਾਰਤ ਬਣਵਾਈ। ਉਨ੍ਹਾਂ ਨੇ ਸਾਰੇ ਗੁਰੂ ਸਾਹਿਬਾਨ ਦੀ ਬਾਣੀ ਤੇ ਭਗਤ ਸਾਹਿਬਾਨ ਦੀ ਬਾਣੀ ਇਕੱਤਰ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਇਕ ਅਦੁੱਤੀ ਗ੍ਰੰਥ ਤਿਆਰ ਕਰਵਾਇਆ। ਇਸ ਦਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਵਿਖੇ ਕੀਤਾ ਗਿਆ। ਸਿੱਖ ਧਰਮ ਦਾ ਇਹ ਵਿਕਾਸ ਕੱਟੜ ਮੁਲਾਣਿਆਂ, ਮੁਗ਼ਲ ਸ਼ਾਸਕਾਂ ਅਤੇ ਹਿੰਦੂ ਉੱਚ ਜਾਤੀਆਂ ਨੂੰ ਚੰਗਾ ਨਹੀਂ ਲੱਗਦਾ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬਾਦਸ਼ਾਹ ਜਹਾਂਗੀਰ ਦੇ ਹੁਕਮ ਅਨੁਸਾਰ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ। ਹਿੰਦੁਸਤਾਨ ਦੀ ਧਰਤੀ 'ਤੇ ਇਹ ਪਹਿਲੀ ਸ਼ਹਾਦਤ ਸੀ। ਇਸੇ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦਾਂ ਦਾ ਸਿਰਤਾਜ ਕਿਹਾ ਜਾਂਦਾ ਹੈ। ਉਨ੍ਹਾਂ ਨੇ ਜਗਤ-ਜਲੰਦੇ ਦੀ ਤਪਸ਼ ਨੂੰ ਤੱਤੀ ਤਵੀ 'ਤੇ ਬੈਠ ਕੇ ਆਪਣੇ ਸਰੀਰ ਉੱਤੇ ਝੱਲਿਆ ਸੀ ਅਤੇ ਭਾਣਾ ਮਿੱਠਾ ਕਰ ਕੇ ਮੰਨਿਆ।

ਸ੍ਰੀ ਗੁਰੂ ਤੇਗ ਬਹਾਦਰ ਜੀ ਨਾ ਤਿਲਕ ਲਗਾਉਂਦੇ ਸਨ, ਨਾ ਜਨੇਊ ਪਹਿਨਦੇ ਸਨ। ਇਨ੍ਹਾਂ ਚਿੰਨ੍ਹਾਂ ਨੂੰ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹੀ ਰੱਦ ਕਰ ਦਿੱਤਾ ਸੀ।

ਫਿਰ ਵੀ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਤਿਲਕ ਜੰਞੂ ਦੀ ਰਾਖੀ ਲਈ ਦਿੱਲੀ ਵਿਖੇ ਆਪਣਾ ਸੀਸ ਦਿੱਤਾ। ਇਹ ਕੁਰਬਾਨੀ ਉਨ੍ਹਾਂ ਨੇ ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਦਿੱਤੀ ਸੀ। ਆਪਣੀ ਸ਼ਹਾਦਤ ਨਾਲ ਉਨ੍ਹਾਂ ਨੇ ਇਹ ਸੰਦੇਸ਼ ਦਿੱਤਾ ਕਿ ਕਿਸੇ ਨੂੰ ਜ਼ਬਰਦਸਤੀ ਕਿਸੇ ਦਾ ਧਰਮ ਬਦਲਣ ਦਾ ਕੋਈ ਹੱਕ ਨਹੀਂ, ਇਸੇ ਕਰਕੇ ਦਸਮੇਸ਼ ਪਿਤਾ ਜੀ ਨੇ ਲਿਖਿਆ ਹੈ:

*ਤਿਲਕ ਜੰਞੂ ਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ।*
*ਸਾਧਨ ਹੇਤਿ ਇਤੀ ਜਿਨਿ ਕਰੀ। ਸੀਸੁ ਦੀਆ ਪਰੁ ਸੀ ਨ ਉਚਰੀ।*

*(ਬਚਿਤ੍ਰ ਨਾਟਕ)*

ਗੁਰੂ ਜੀ ਦੇ ਨਾਲ ਗਏ ਭਾਈ ਮਤੀ ਦਾਸ ਜੀ, ਭਾਈ ਸਤੀ ਦਾਸ ਜੀ ਅਤੇ ਭਾਈ ਦਿਆਲਾ ਜੀ ਨੂੰ ਉਨ੍ਹਾਂ ਤੋਂ ਪਹਿਲਾਂ ਸ਼ਹੀਦ ਕੀਤਾ ਗਿਆ। ਭਾਈ ਮਤੀ ਦਾਸ ਜੀ ਨੂੰ ਆਰੇ ਨਾਲ ਚੀਰਿਆ ਗਿਆ। ਭਾਈ ਦਿਆਲਾ ਜੀ ਨੂੰ ਦੇਗ ਵਿਚ ਉਬਾਲਿਆ ਗਿਆ। ਭਾਈ ਸਤੀ ਦਾਸ ਜੀ ਨੂੰ ਰੂੰ ਵਿਚ ਲਪੇਟ ਕੇ ਅਗਨ ਭੇਟ ਕਰ ਦਿੱਤਾ ਗਿਆ।

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਨੂੰ ਸੰਪੂਰਨ ਰੂਪ ਵਿਚ ਮੁਕੰਮਲ ਕੀਤਾ। ਉਨ੍ਹਾਂ ਨੇ ੧੬੯੯ ਈ: ਵਿਚ ਆਦਰਸ਼ਕ ਮਨੁੱਖ ਖਾਲਸਾ ਦੀ ਸਾਜਨਾ ਕੀਤੀ। ਇਹ, ਉਹ ਹੀ ਸੰਪੂਰਨ ਮਨੁੱਖ ਸੀ ਜਿਸ ਨੂੰ ਪਹਿਲਾਂ ਸਚਿਆਰ, ਗੁਰਮੁਖ ਅਤੇ ਬ੍ਰਹਮ ਗਿਆਨੀ ਦੀ ਸੰਗਿਆ ਦਿੱਤੀ ਗਈ ਸੀ। ਖਾਲਸੇ ਲਈ ਪੰਜ-ਕਕਾਰੀ ਰਹਿਤ ਰੱਖਣੀ ਤੇ ਸ਼ਸਤਰਧਾਰੀ ਹੋਣਾ ਜ਼ਰੂਰੀ ਕਰਾਰ ਦਿੱਤਾ ਗਿਆ ਸੀ। ਗੁਰੂ ਜੀ ਨੇ ਖਾਲਸੇ ਨੂੰ ਇਕ ਸੁਤੰਤਰ ਤੇ ਸੰਪੂਰਨ ਵਿਅਕਤੀ ਦੇ ਤੌਰ 'ਤੇ ਸਿੱਧਾ ਅਕਾਲ ਪੁਰਖ ਦੇ ਅਧੀਨ ਹੀ ਕੀਤਾ ਸੀ ਤੇ ਖਾਲਸੇ ਦੀ ਫਤਿਹ 'ਵਾਹਿਗੁਰੂ ਜੀ ਦੀ ਫਤਿਹ' ਮੰਨੀ ਗਈ। ਖਾਲਸੇ ਦਾ ਇਹ ਉਦੇਸ਼ ਦੱਸਿਆ ਗਿਆ:

*- ਅਰੁ ਸਿਖਹੋਂ ਆਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ।*
*ਜਬ ਆਵ ਕੀ ਅਉਧ ਨਿਧਾਨ ਬਨੈ ਅਤਿ ਹੀ ਰਨ ਮੈ ਤਬ ਜੂਝ ਮਰੋਂ।*

*(ਚੰਡੀ ਚਰਿਤ੍ਰ)*

*- ਸੁਖ ਸੰਤਾਂ ਕਰਣੰ, ਦੁਰਮਤਿ ਦਰਣੰ ਕਿਲਬਿਖ ਹਰਣੰ, ਅਸ ਸਰਣੰ।*
*ਜੈ ਜੈ ਜਗ ਕਾਰਣ, ਸ੍ਰਿਸਟਿ ਉਬਾਰਣ, ਮਮ ਪ੍ਰਤਿਪਾਰਣ ਜੈ ਤੇਗੰ।*

*(ਬਚਿਤ੍ਰ ਨਾਟਕ)*

ਚਮਕੌਰ ਦੀ ਜੰਗ ਦੁਨੀਆ ਦੇ ਇਤਿਹਾਸ ਵਿਚ ਸਭ ਤੋਂ ਵੱਧ ਅਸਾਵੀਂ ਜੰਗ ਸੀ। ਇਕ ਪਾਸੇ ਕੇਵਲ ੪੦ ਕੁ ਸਿੰਘ ਅਤੇ ਦੂਜੇ ਪਾਸੇ ਲੱਖਾਂ ਦੀ ਗਿਣਤੀ ਵਿਚ ਬਾਦਸ਼ਾਹੀ ਫੌਜ ਸੀ। ਸਿੱਖਾਂ ਲਈ ਇਹ ਜੰਗ ਇਕ ਬਹੁਤ ਹੀ ਸਖ਼ਤ ਇਮਤਿਹਾਨ ਸੀ। ਬੇਮਿਸਾਲ ਬੀਰਤਾ ਤੇ ਪੂਰੀ ਚੜ੍ਹਦੀ ਕਲਾ ਵਿਚ ਰਹਿ ਕੇ ਲੜਦਿਆਂ ਹੋਇਆਂ ਸ਼ਹੀਦੀਆਂ ਦੇ ਕੇ ਇਸ ਇਮਤਿਹਾਨ ਨੂੰ ਪਾਸ ਕੀਤਾ ਗਿਆ। ਇਸ ਜੰਗ ਵਿਚ ਗੁਰੂ ਜੀ ਦੇ ਦੋ ਵੱਡੇ

ਸਾਹਿਬਜ਼ਾਦੇ ਬਾਬਾ ਅਜੀਤ ਸਿੰਘ ਅਤੇ ਬਾਬਾ ਜੁਝਾਰ ਸਿੰਘ ਜੋ ਅਜੇ ਚੜ੍ਹਦੀ ਜਵਾਨੀ ਵਿਚ ਸਨ, ਬਾਕੀ ਸਿੰਘਾਂ ਦੇ ਨਾਲ ਮੁਗ਼ਲਾਂ ਦੇ ਵਿਰੁੱਧ ਲੜਦੇ ਸ਼ਹੀਦ ਹੋ ਗਏ।

ਗੁਰੂ ਜੀ ਦੇ ਦੋ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫਤਿਹ ਸਿੰਘ ਜੀ ਜੋ ਅਜੇ ੯ ਅਤੇ ੭ ਸਾਲ ਦੀ ਉਮਰ ਦੇ ਸਨ, ਸਰਹਿੰਦ ਵਿਖੇ ਕੰਧਾਂ ਵਿਚ ਚਿਣਵਾ ਕੇ ਸ਼ਹੀਦ ਕਰ ਦਿੱਤੇ ਗਏ। ਇਨ੍ਹਾਂ ਮਾਸੂਮ ਬੱਚਿਆਂ ਨੇ ਇਕ ਸ਼ਕਤੀਸ਼ਾਲੀ ਸਾਮਰਾਜ ਦੀ ਹਿਰਾਸਤ ਵਿਚ ਰਹਿੰਦਿਆਂ ਕਈ ਦਿਨ ਉਸ ਦੇ ਜਬਰ, ਜ਼ੁਲਮ, ਲਾਲਚ ਤੇ ਝੂਠ ਦਾ ਮੁਕਾਬਲਾ ਜਿਸ ਦਲੇਰੀ, ਦ੍ਰਿੜ੍ਹਤਾ ਅਤੇ ਸਿਦਕਦਿਲੀ ਨਾਲ ਕੀਤਾ, ਦੁਨੀਆ ਭਰ ਦੇ ਇਤਿਹਾਸ ਵਿਚ ਇਸ ਦੀ ਮਿਸਾਲ ਨਹੀਂ ਮਿਲਦੀ। ਗੁਰੂ ਜੀ ਦੇ ਮਾਤਾ ਜੀ ਮਾਤਾ ਗੁਜਰੀ ਜੀ ਇਨ੍ਹਾਂ ਬੱਚਿਆਂ ਦੇ ਨਾਲ ਹੀ ਸਨ। ਉਹ ਵੀ ਇੱਥੇ ਸ਼ਹੀਦ ਹੋਏ। ਸਿੱਖ ਚੇਤਨਾ ਇਨ੍ਹਾਂ ਪਵਿੱਤਰ ਆਤਮਾਵਾਂ ਨੂੰ ਕਦੇ ਨਹੀਂ ਭੁਲਾ ਸਕਦੀ। ਇਨ੍ਹਾਂ ਨਿੱਕੀਆਂ ਜਿੰਦਾਂ ਨੇ ਜ਼ੁਲਮ ਦੀ ਹਨ੍ਹੇਰੀ ਵਿਚ ਧਰਮ ਦੀ ਜੋਤ ਨੂੰ ਜਗਦੀ ਰੱਖਿਆ ਹੈ। ਇਨ੍ਹਾਂ ਨੇ ਚੰਗਿਆੜੀਆਂ ਬਣ ਕੇ ਇਕ ਭਾਂਬੜ ਬਾਲ ਦਿੱਤਾ ਅਤੇ ਆਉਣ ਵਾਲੇ ਸਮੇਂ ਵਿਚ ਇਕ ਲੰਮੇ ਸਿੱਖ ਸੰਗਰਾਮ ਨੂੰ ਜਨਮ ਦਿੱਤਾ। ਇਨ੍ਹਾਂ ਦੀ ਸ਼ਹੀਦੀ ਤੋਂ ੬ ਸਾਲਾਂ ਪਿੱਛੋਂ ਹੀ ਬਾਬਾ ਬੰਦਾ ਸਿੰਘ ਬਹਾਦਰ ਨੇ ਸੂਬੇਦਾਰ ਵਜ਼ੀਰ ਖਾਨ ਨੂੰ ਮਾਰ ਕੇ ਸਰਹਿੰਦ ਫਤਿਹ ਕਰ ਲਈ ਅਤੇ ਇਸ ਦੀ ਇੱਟ ਨਾਲ ਇੱਟ ਖੜਕਾ ਕੇ ਸਰਹਿੰਦ ਥੇਹ ਕਰ ਦਿੱਤੀ ਅਤੇ ਸਿੱਖ ਰਾਜ ਦੀ ਸਥਾਪਨਾ ਕੀਤੀ। ਕਿਸੇ ਕਵੀ ਨੇ ਲਿਖਿਆ ਹੈ:

*ਜਦ ਡੁੱਲ੍ਹਦਾ ਖ਼ੂਨ ਸ਼ਹੀਦਾਂ ਦਾ ਤਸਵੀਰ ਬਦਲਦੀ ਕੌਮਾਂ ਦੀ।*
*ਰੰਬੀਆਂ ਨਾਲ ਖੋਪਰ ਲਹਿੰਦੇ ਜਦ, ਤਕਦੀਰ ਬਦਲਦੀ ਕੌਮਾਂ ਦੀ।*
*ਜਦ ਚਰਬੀ ਢਲੇ ਸ਼ਹੀਦਾਂ ਦੀ, ਰੂਹਾਂ ਵਿਚ ਚਾਨਣ ਹੋ ਜਾਵੇ।*
*ਜਦ ਉਸਰੇ ਕੰਧ ਸ਼ਹੀਦਾਂ ਦੀ, ਡਿੱਗੀ ਹੋਈ ਕੌਮ ਖਲੋ ਜਾਵੇ।*

ਸਿੱਖ ਇਤਿਹਾਸ ਸ਼ਹੀਦੀਆਂ ਨਾਲ ਭਰਿਆ ਪਿਆ ਹੈ। ਜੇ ਸਾਰੀ ਦੁਨੀਆ ਦੇ ਇਤਿਹਾਸ ਨੂੰ ਵੀ ਇਕ ਪਾਸੇ ਰੱਖ ਲਈਏ ਤਾਂ ਵੀ ਸਿੱਖ ਸ਼ਹੀਦਾਂ ਦੀ ਗਿਣਤੀ ਦੇ ਬਰਾਬਰ ਇਹ ਗਿਣਤੀ ਨਹੀਂ ਪੁੱਜਦੀ। ਸਿੱਖ ਇਤਿਹਾਸ ਦੀ ਇਸ ਮਹਾਨਤਾ ਨੂੰ ਦੂਜੀਆਂ ਕੌਮਾਂ ਦੇ ਇਤਿਹਾਸਕਾਰਾਂ ਨੇ ਵੀ ਮੰਨਿਆ ਹੈ। ਅੱਜ ਸਾਨੂੰ ਅਜੋਕੀਆਂ ਸਖ਼ਤ ਕੌਮੀ ਚੁਨੌਤੀਆਂ ਦੇ ਬਾਵਜੂਦ ਵੀ ਚੜ੍ਹਦੀ ਕਲਾ ਕਾਇਮ ਰੱਖਣੀ ਚਾਹੀਦੀ ਹੈ। ਕਿਉਂਕਿ ਸਾਡੇ ਕੋਲ ਇੰਨਾ ਉੱਚਾ-ਸੁੱਚਾ ਤੇ ਮਹਾਨ ਵਿਰਸਾ ਤੇ ਦਰਸ਼ਨ ਹੈ, ਅੱਜ ਸਾਨੂੰ ਦਹੇਜ, ਨਸ਼ੇ, ਮਾਦਾ ਭਰੂਣ ਹੱਤਿਆ ਤੇ ਪਤਿਤਪੁਣੇ ਦੇ ਖ਼ਿਲਾਫ ਉਸੇ ਦ੍ਰਿੜ੍ਹਤਾ ਨਾਲ ਲੜਨਾ ਚਾਹੀਦਾ ਹੈ ਜਿਹੜੀ ਦ੍ਰਿੜ੍ਹਤਾ ਸਾਡੇ ਮਹਾਨ ਸ਼ਹੀਦਾਂ ਨੇ ਦਰਸਾਈ ਹੈ।

ਅੱਜ ਸਾਨੂੰ ਸਤਿਗੁਰ ਦੇ ਉਪਦੇਸ਼ ਨੂੰ ਸਮਝਣ ਦੀ, ਵਿਚਾਰਨ ਦੀ ਤੇ ਉਸ 'ਤੇ ਅਮਲ ਕਰਨ ਦੀ ਲੋੜ ਹੈ, ਤਾਂ ਜੋ ਸਿੱਖਾਂ ਵਿਚ ਪੁਨਰ ਜਾਗ੍ਰਿਤੀ ਦੀ ਲਹਿਰ ਪੈਦਾ ਕੀਤੀ ਜਾ ਸਕੇ ਤੇ ਸਿੱਖੀ ਆਦਰਸ਼ਾਂ ਨੂੰ ਉਜਾਗਰ ਕੀਤਾ ਜਾ ਸਕੇ। ■

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਦੀ ਸ਼ਖ਼ਸੀਅਤ ਅਤੇ ਸ਼ਹਾਦਤ

*- ਡਾ. ਪਰਮਵੀਰ ਸਿੰਘ**

'ਸਾਹਿਬਜ਼ਾਦਾ' ਫ਼ਾਰਸੀ ਭਾਸ਼ਾ ਦਾ ਸ਼ਬਦ ਹੈ ਜੋ ਬਾਦਸ਼ਾਹ ਦੇ ਪੁੱਤਰ ਜਾਂ ਰਾਜਕੁਮਾਰ ਲਈ ਵਰਤਿਆ ਜਾਂਦਾ ਸੀ। ਸਿੱਖ ਧਰਮ ਵਿਚ ਇਹ ਸ਼ਬਦ ਗੁਰੂ ਪੁੱਤਰਾਂ ਨੂੰ ਸਤਿਕਾਰ ਸਹਿਤ ਸੰਬੋਧਨ ਕਰਨ ਲਈ ਵਰਤਿਆ ਜਾਂਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦੇ ਸਨ - ਸਾਹਿਬਜ਼ਾਦਾ ਅਜੀਤ ਸਿੰਘ, ਸਾਹਿਬਜ਼ਾਦਾ ਜੁਝਾਰ ਸਿੰਘ, ਸਾਹਿਬਜ਼ਾਦਾ ਜ਼ੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਫ਼ਤਿਹ ਸਿੰਘ। ਇਨ੍ਹਾਂ ਚਾਰੇ ਸਾਹਿਬਜ਼ਾਦਿਆਂ ਨੇ ਆਪਣੇ ਜੀਵਨ ਵਿਚ ਅਜਿਹੇ ਕਾਰਨਾਮੇ ਕੀਤੇ ਕਿ ਇਨ੍ਹਾਂ ਨੂੰ ਸਮੇਂ ਤੇ ਸਥਾਨ ਵਿਚ ਸੰਕੁਚਿਤ ਕਰ ਕੇ ਨਹੀਂ ਵੇਖਿਆ ਜਾ ਸਕਦਾ। ਇਨ੍ਹਾਂ ਦੇ ਕਾਰਨਾਮੇ ਦੁਨਿਆਵੀ ਇਤਿਹਾਸ ਵਿਚ ਪੈੜਾਂ ਛੱਡਦੇ ਹੋਏ ਇਨ੍ਹਾਂ ਨੂੰ ਸਦੀਵੀ ਤੌਰ 'ਤੇ ਅਮਰ ਕਰ ਗਏ। ਚਾਰੇ ਸਾਹਿਬਜ਼ਾਦਿਆਂ ਨੂੰ ਧਰਮ ਵਿਚ ਦ੍ਰਿੜ੍ਹ ਰਹਿਣ ਦੀ ਸਿੱਖਿਆ ਦਿੱਤੀ ਗਈ ਅਤੇ ਸਭਨਾਂ ਨੇ ਇਸ ਸਿੱਖਿਆ ਦਾ ਆਪੋ-ਆਪਣੇ ਤਰੀਕੇ ਨਾਲ ਦ੍ਰਿੜ੍ਹਤਾ ਪੂਰਵਕ ਪਾਲਨ ਕੀਤਾ। ਇਨ੍ਹਾਂ ਨੇ ਕਦੇ ਕਿਸੇ ਨੂੰ ਸਿੱਖਿਆਦਾਇਕ ਬਚਨ ਨਹੀਂ ਬੋਲੇ ਪਰ ਜੋ ਕਾਰਜ ਇਨ੍ਹਾਂ ਨੇ ਕੀਤੇ ਉਨ੍ਹਾਂ ਤੋਂ ਸਮੁੱਚਾ ਮਾਨਵੀ ਸਮਾਜ ਸਿੱਖਿਆ ਅਤੇ ਪ੍ਰੇਰਨਾ ਗ੍ਰਹਿਣ ਕਰਦਾ ਹੈ। ਭਾਵ ਇਨ੍ਹਾਂ ਦੀ ਕਰਨੀ ਹੀ ਕਥਨ ਦਾ ਰੂਪ ਧਾਰਨ ਕਰ ਗਈ। ਅਮਲ ਦੀ ਇਸ ਸਿੱਖਿਆ ਵਿਚ ਵੱਡੇ ਸਾਹਿਬਜ਼ਾਦਿਆਂ ਨੇ ਧਰਮ ਦੀ ਖ਼ਾਤਰ ਰਣ-ਖੇਤਰ ਵਿਚ ਜੂਝਦੇ ਹੋਏ ਸ਼ਹਾਦਤ ਪਾਈ ਅਤੇ ਛੋਟੇ ਸਾਹਿਬਜ਼ਾਦਿਆਂ ਨੇ ਧਰਮ ਪ੍ਰਤੀ ਦ੍ਰਿੜ੍ਹਤਾ ਦਿਖਾਉਂਦਿਆਂ ਸ਼ਹੀਦੀ ਦੇ ਦਿੱਤੀ, ਪਰ ਈਨ ਨਾ ਮੰਨੀ।

## *ਵੱਡੇ ਸਾਹਿਬਜ਼ਾਦੇ*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਕ ਸੰਘਰਸ਼ਸ਼ੀਲ ਸਮਾਜ ਦੀ ਸਿਰਜਣਾ ਕੀਤੀ ਸੀ। ਉਨ੍ਹਾਂ ਦੀ ਸਿੱਖਿਆ ਦਾ ਪ੍ਰਸਾਰ ਕਰਦੇ ਹੋਏ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਹਥਿਆਰਬੰਦ ਯੁੱਧ ਦੀ ਸ਼ੁਰੂਆਤ ਕੀਤੀ ਜੋ ਕਿ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤਕ ਪ੍ਰਚੰਡ ਰੂਪ ਧਾਰਨ ਕਰ ਗਿਆ ਸੀ। ਨਿਸ਼ਚਿਤ ਤੌਰ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਸਿੱਖਾਂ ਦੇ ਦਿਲਾਂ ਵਿਚ ਜੰਗਾਂ-ਯੁੱਧਾਂ ਲਈ ਜੂਝਣ ਦੀ ਪ੍ਰੇਰਨਾ ਅਤੇ ਇਸ ਦੇ ਅਭਿਆਸ ਵਿਚ ਤੀਬਰਤਾ ਆਈ ਸੀ। ਉਸ ਸਮੇਂ ਵਰਤੋਂ

**ਸਿੱਖ ਵਿਸ਼ਵਕੋਸ਼ ਵਿਭਾਗ ਪੰਜਾਬੀ ਯੂਨੀਵਰਸਿਟੀ, ਪਟਿਆਲਾ ਮੋ:੯੮੭੨੦-੭੪੩੨੨*

ਵਿਚ ਆ ਰਹੇ ਹਥਿਆਰ ਇਕੱਤਰ ਕੀਤੇ ਜਾਣ ਲੱਗੇ, ਅਭਿਆਸ ਲਈ ਫ਼ੌਜੀ ਖੇਡਾਂ ਕੀਤੀਆਂ ਜਾਣ ਲੱਗੀਆਂ, ਗਤਕੇ ਦੀ ਸਿੱਖਿਆ ਸਿੱਖ ਜੀਵਨਜਾਚ ਦਾ ਅੰਗ ਬਣੀ ਜਿਹੜੀ ਕਿ ਪਿੱਛੋਂ ਜਾ ਕੇ ਖ਼ਾਲਸਈ ਸ਼ਸਤਰ ਵਿੱਦਿਆ ਦਾ ਮੂਲ ਆਧਾਰ ਬਣ ਗਈ। ਸਰੀਰਕ ਬਲ ਪੈਦਾ ਕਰਨ ਲਈ ਅਖਾੜੇ ਕਾਇਮ ਕੀਤੇ ਗਏ। ਸ਼ਿਕਾਰ ਖੇਡਣ ਲਈ ਰੁਚੀ ਅਤੇ ਪ੍ਰੇਰਨਾ ਪੈਦਾ ਕੀਤੀ ਗਈ। ਨਗਾਰੇ ਨੂੰ ਸਿੱਖ ਜੀਵਨ-ਜਾਚ ਦਾ ਅੰਗ ਬਣਾ ਕੇ ਸ਼ਾਹੀ ਫ਼ੌਜੀ ਪਰੰਪਰਾਵਾਂ ਦਾ ਅਰੰਭ ਕੀਤਾ ਗਿਆ। ਅਜਿਹੇ ਮੌਕੇ ਸਾਹਿਬਜ਼ਾਦੇ ਕਿਵੇਂ ਅਲੱਗ ਰਹਿ ਸਕਦੇ ਸਨ? ਸਾਹਿਬਜ਼ਾਦਿਆਂ ਨੇ ਆਪ ਅਜਿਹੇ ਅਭਿਆਸਾਂ ਵਿਚ ਰੁਚੀ ਵਿਖਾਈ ਤਾਂ ਉਨ੍ਹਾਂ ਦੀ ਇਸ ਰੁਚੀ ਨੂੰ ਹੋਰ ਵਧੇਰੇ ਸੁਚਾਰੂ ਰੂਪ ਵਿਚ ਪ੍ਰਫੁਲਿਤ ਕਰਨ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤੀਰ-ਅੰਦਾਜ਼ੀ, ਘੋੜ-ਸਵਾਰੀ ਆਦਿ ਵੱਖ-ਵੱਖ ਖੇਤਰਾਂ ਦੇ ਮਾਹਿਰ ਉਸਤਾਦਾਂ ਦੀਆਂ ਸੇਵਾਵਾਂ ਹਾਸਲ ਕੀਤੀਆਂ। ਸ. ਸ਼ਮਸ਼ੇਰ ਸਿੰਘ ਅਸ਼ੋਕ ਦੱਸਦਾ ਹੈ ਕਿ "ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਤੇ ਬਾਬਾ ਜੁਝਾਰ ਸਿੰਘ ਜੀ, ਜੋ ਉਸ ਸਮੇਂ ਜਵਾਨੀ ਦੀ ਦਹਿਲੀਜ਼ 'ਤੇ ਪੈਰ ਰੱਖ ਰਹੇ ਸਨ, ਨੇ ੧੩-੧੪ ਸਾਲ ਦੀ ਉਮਰ ਤੋਂ ਹੀ ਸ਼ਸਤ੍ਰ-ਅਸਤ੍ਰ ਚਲਾਉਣ ਵਿਚ ਮੁਹਾਰਤ ਹਾਸਿਲ ਕਰ ਲਈ ਸੀ। ਸਹਿਜੇ-ਸਹਿਜੇ ਉਹ ਗੁਰੂ-ਪਿਤਾ ਨਾਲ ਸ਼ਾਮਲ ਹੋ ਕੇ ਅਜ਼ਾਦੀ ਦੇ ਜੰਗਾਂ-ਯੁੱਧਾਂ ਵਿਚ ਪੂਰਾ-ਪੂਰਾ ਹਿੱਸਾ ਲੈਣ ਲੱਗੇ।"[੧]

੧੬੮੭ ਈ: ਵਿਚ ਪਾਉਂਟਾ ਸਾਹਿਬ ਵਿਖੇ ਜਨਮੇ ਸਾਹਿਬਜ਼ਾਦਾ ਅਜੀਤ ਸਿੰਘ ਉਮਰ ਵਿਚ ਸਭ ਤੋਂ ਵੱਡੇ ਸਨ। ਫ਼ੌਜੀ ਜੰਗਾਂ-ਯੁੱਧਾਂ ਦਾ ਅਭਿਆਸ ਕਰਨ ਦੇ ਨਾਲ-ਨਾਲ ਆਪ ਜੀ ਸ੍ਰੀ ਅਨੰਦਪੁਰ ਸਾਹਿਬ ਪਾਸ ਹੋਈਆਂ ਛੋਟੀਆਂ-ਵੱਡੀਆਂ ਲੜਾਈਆਂ ਵਿਚ ਹਿੱਸਾ ਲੈਣ ਲੱਗੇ। ਸੰਮਤ ੧੭੫੬ ਬਿਕ੍ਰਮੀ (੧੬੯੯ ਈ.) ਵਿਚ "ਪੋਠੋਹਾਰ ਸੇ ਆਇ ਰਹੀ ਸਿੱਖ ਸੰਗਤ ਕੋ ਜੇਠ ਸੁਦੀ ਪੰਚਮੀ ਕੇ ਦਿਹੁੰ ਨੂਹ ਗਾਉਂ ਕੇ ਰੰਘੜਾਂ ਲੁਟ ਲੀਆ, ਸੰਗਤ ਅਨੰਦਪੁਰ ਗੁਰ ਦਰਬਾਰ ਮੇਂ ਫਰਿਆਦੀ ਹੋਈ। ਸਤਿਗੁਰਾਂ ਸਾਰੀ ਬਾਰਤਾ ਸੁਨ ਅਗਲੇ ਦਿਵਸ ਸਾਹਿਬਜ਼ਾਦਾ ਅਜੀਤ ਸਿੰਘ ਕੀ ਜਥੇਦਾਰੀ ਨੀਚੇ ਉਦੈ ਸਿੰਘ ਆਦਿ ਸੌ ਸਿੰਘਾਂ ਕੋ ਰਵਾਨਾ ਕੀਆ, ਇਨ੍ਹਾਂ ਰਮਾਂ-ਰਮੀਂ ਜਾਇ ਨੂਹ ਗਾਉਂ ਵਾਲੋਂ ਕੀ ਚੰਗੀ ਖੁੰਬ ਠੱਪੀ। ਇਨ ਕੇ ਆਗੂ ਕੇਸੋਰਾਮ ਰੰਘੜ ਕੋ ਪਕੜ ਅਨੰਦਪੁਰ ਮੇਂ ਲੈ ਆਂਦਾ। ਗੁਰੂ ਜੀ ਨੇ ਇਸੇ ਭੂਲ ਮਾਨਨੇ ਸੇ ਛੋਰ ਦੀਆ।"[੨] ਇਸੇ ਤਰ੍ਹਾਂ ਹੀ ਇਕ ਹੋਰ ਲੜਾਈ ਵਿਚ ਜਦੋਂ ਪਹਾੜੀ ਰਾਜਿਆਂ ਨੇ ਇਕ ਵਾਰ ਜਮਤੁਲਾ ਗੁੱਜਰ ਦੀ ਸਹਾਇਤਾ ਨਾਲ ਸ੍ਰੀ ਅਨੰਦਪੁਰ ਸਾਹਿਬ 'ਤੇ ਹਮਲਾ ਕੀਤਾ, ਤਾਂ ਗੁਰੂ ਸਾਹਿਬ ਦੀਆਂ ਲਾਡਲੀਆਂ ਫ਼ੌਜਾਂ ਨੇ ਇਸ ਦਾ ਡਟ ਕੇ ਮੁਕਾਬਲਾ ਕਰਦੇ ਹੋਏ ਜਿੱਤ ਪ੍ਰਾਪਤ ਕੀਤੀ ਅਤੇ ਜਮਤੁਲਾ ਗੁੱਜਰ ਨੂੰ ਮਾਰ ਦਿੱਤਾ। ਇਸ ਯੁੱਧ ਵਿਚ ਇਕ ਹਿੱਸੇ ਦੀ ਕਮਾਨ ਸਾਹਿਬਜ਼ਾਦਾ ਅਜੀਤ ਸਿੰਘ ਦੇ ਹੱਥ ਸੀ ਜਿਸ ਨੇ ਚਾਰ ਹਜ਼ਾਰ ਮਲਵਈ ਸਿੰਘਾਂ ਦੀ ਸਹਾਇਤਾ ਨਾਲ ਜ਼ੋਰਦਾਰ ਹਮਲਾ ਕੀਤਾ ਤਾਂ "ਪਹਾੜੀਆਂ ਦੇ

ਛੱਕੇ ਛੁਡਾ ਦਿੱਤੇ, ਲਹੂ ਦੇ ਪਰਨਾਲੇ ਵਗ ਤੁਰੇ, ਲੋਥਾਂ ਦੇ ਢੇਰ ਲੱਗ ਗਏ।''[੩] ਇਨ੍ਹਾਂ ਜੰਗਾਂ-ਯੁੱਧਾਂ ਦੇ ਅਭਿਆਸ ਨਾਲ ਸਾਹਿਬਜ਼ਾਦਾ ਅਜੀਤ ਸਿੰਘ ਦੇ ਮਨ ਵਿਚ ਦੁਸ਼ਮਣ ਨਾਲ ਲੜਨ ਦੀ ਦ੍ਰਿੜ੍ਹਤਾ ਪੈਦਾ ਹੋਈ ਅਤੇ ਮਨ ਵਿਚ ਇਕ ਜੁਝਾਰੂ ਜਰਨੈਲ ਦੇ ਗੁਣਾਂ ਦਾ ਵਿਕਾਸ ਹੋਇਆ।

ਗੁਰਬਾਣੀ ਅਧਿਐਨ ਅਤੇ ਸ਼ਸਤਰ ਵਿੱਦਿਆ ਦਾ ਅਭਿਆਸ ਸ੍ਰੀ ਅਨੰਦਪੁਰ ਸਾਹਿਬ ਵਿਖੇ ਸਿੱਖਾਂ ਦੀ ਜੀਵਨ-ਜਾਚ ਦਾ ਅਟੁੱਟ ਅੰਗ ਸਨ। ਗੁਰਬਾਣੀ ਦਾ ਅਧਿਐਨ ਗੁਰਮਤਿ ਦੀ ਸਿੱਖਿਆ ਪ੍ਰਪੱਕ ਕਰਦੀ ਅਤੇ ਸ਼ਸਤਰ ਵਿੱਦਿਆ ਗੁਰਮਤਿ ਦੀ ਸਿੱਖਿਆ 'ਤੇ ਦ੍ਰਿੜ੍ਹਤਾ ਪੂਰਵਕ ਪਹਿਰਾ ਦੇਣ ਦੀ ਪ੍ਰੇਰਣਾ ਪੈਦਾ ਕਰਦੀ ਹੈ। ਯੁੱਧ-ਨੀਤੀ ਦਾ ਅਭਿਆਸ ਧਾਰਮਿਕ ਕਦਰਾਂ-ਕੀਮਤਾਂ ਨੂੰ ਦ੍ਰਿੜ੍ਹ ਕਰਾਉਣ ਅਤੇ ਇਨ੍ਹਾਂ ਨੂੰ ਬਚਾਉਣ ਲਈ ਕੀਤਾ ਜਾਂਦਾ ਹੈ। "ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ" ਦੀ ਸਿੱਖਿਆ ਨੂੰ ਅਮਲੀ ਜਾਮਾ ਪਹਿਨਾਉਣ ਦੀ ਤਿਆਰੀ ਹੋ ਰਹੀ ਸੀ। ਵਡੇਰਿਆਂ ਦੁਆਰਾ ਦਿਖਾਈ ਨਿਡਰਤਾ ਅਤੇ ਕੁਰਬਾਨੀ ਦੀ ਪ੍ਰੇਰਨਾ ਖ਼ੂਨ ਵਿਚ ਰਚੀ-ਮਿਚੀ ਹੋਈ ਸੀ। ਲੋੜ ਸੀ ਇਸ ਨੂੰ ਉਜਾਗਰ ਕਰਨ ਦੀ। ਸਾਹਿਬਜ਼ਾਦਿਆਂ ਨੂੰ ਅਜਿਹੀ ਸਿੱਖਿਆ ਅਤੇ ਪ੍ਰੇਰਨਾ ਵਿਚ ਦ੍ਰਿੜ੍ਹ ਕਰਾਉਣ ਲਈ ਗੁਰਬਾਣੀ ਅਧਿਐਨ ਅਤੇ ਯੁੱਧ-ਕਲਾ ਦਾ ਅਭਿਆਸ ਇਕੱਠੇ ਤੌਰ 'ਤੇ ਕਰਵਾਏ ਜਾ ਰਹੇ ਸਨ। ਬਾਣੀ ਤੇ ਬਾਣੇ ਦੀ ਰੱਖਿਆ ਲਈ ਪ੍ਰਪੱਕ ਕੀਤੇ ਜਾ ਰਹੇ ਧਰਮ ਉਦੇਸ਼ ਨੂੰ ਮੁੱਖ ਰੱਖਦੇ ਹੋਏ ਸਾਹਿਬਜ਼ਾਦਾ ਅਜੀਤ ਸਿੰਘ ਨੂੰ "ਸਿੱਖ ਗੁਰੂਆਂ ਦੀਆਂ ਕੁਰਬਾਨੀਆਂ, ਸਿੱਖ ਧਰਮ ਦੇ ਸਿਮਰਨ, ਪਿਆਰ, ਸੰਤੋਖ, ਦਇਆ, ਤਿਆਗ ਤੇ ਕੁਰਬਾਨੀ ਦੇ ਗੁਣਾਂ ਬਾਰੇ ਕਹਾਣੀਆਂ ਸੁਣਾ ਕੇ ਤੇ ਗੁਰਬਾਣੀ ਕੰਠ ਕਰਵਾ ਕੇ ਦੂਰ ਅੰਦੇਸ਼ ਧਰਮੀ ਤੇ ਨਿਰਭੈ ਯੋਧੇ ਵਜੋਂ ਤਿਆਰ ਕੀਤਾ। ਇਸ ਤਰ੍ਹਾਂ ਸਾਹਿਬਜ਼ਾਦਾ ਅਜੀਤ ਸਿੰਘ ਜੀ ਇਕ ਬਹੁਤ ਹੀ ਦੂਰ ਅੰਦੇਸ਼ ਗੁਣਵਾਨ, ਦਇਆਵਾਨ, ਸੰਤੋਖੀ ਤੇ ਬਹਾਦਰ ਜਰਨੈਲ ਬਣ ਗਏ।''[੪]

ਸਾਹਿਬਜ਼ਾਦਾ ਅਜੀਤ ਸਿੰਘ ਵਿਚ ਅਜਿਹੇ ਗੁਣਾਂ ਦੇ ਹੋਏ ਵਿਕਾਸ ਨੂੰ ਮੁੱਖ ਰੱਖਦੇ ਹੋਏ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਸ ਨੂੰ ਨੈਤਿਕ ਕਦਰਾਂ-ਕੀਮਤਾਂ ਦੀ ਰਾਖੀ ਲਈ ਜਰਨੈਲ ਦੇ ਰੂਪ ਵਿਚ ਜ਼ਾਲਮ ਨੂੰ ਸੋਧਣ ਲਈ ਭੇਜਦੇ ਸਨ। ਆਮ ਲੋਕਾਂ ਨੂੰ ਵੀ ਇਹ ਵਿਸ਼ਵਾਸ ਪ੍ਰਪੱਕ ਹੋ ਗਿਆ ਸੀ ਕਿ ਸਮੇਂ ਦੀ ਹਕੂਮਤ ਦੇ ਜ਼ਾਬਰ ਹਾਕਮਾਂ ਤੋਂ ਇਨਸਾਫ਼ ਮਿਲਣ ਦੀ ਕੋਈ ਆਸ ਬਾਕੀ ਨਹੀਂ ਪਰ ਗੁਰੂ-ਘਰ ਕੀਤੀ ਫ਼ਰਿਆਦ ਕਦੇ ਖਾਲੀ ਨਹੀਂ ਜਾਂਦੀ। ਜ਼ਾਲਮ ਹਾਕਮਾਂ ਬਾਰੇ ਜਦੋਂ ਵੀ ਕੋਈ ਫ਼ਰਿਆਦੀ ਗੁਰੂ ਦਰਬਾਰ ਆਉਂਦਾ ਤਾਂ ਗੁਰੂ ਜੀ ਉਸ ਨੂੰ ਯਥਾ ਯੋਗ ਇਨਸਾਫ਼ ਦੁਆਉਣ ਦੀ ਕੋਸ਼ਿਸ਼ ਕਰਦੇ। ਇਸੇ ਤਰ੍ਹਾਂ ਇਕ ਵਾਰ ਹੁਸ਼ਿਆਰਪੁਰ ਰਹਿਣ ਵਾਲੇ ਦੇਵਦਾਸ ਨਾਮਕ ਸਾਰਸੁਤ ਬ੍ਰਾਹਮਣ ਨੇ ਆ ਕੇ ਫ਼ਰਿਆਦ ਕੀਤੀ ਕਿ ਮੈਂ ਆਪਣਾ ਮੁਕਲਾਵਾ ਲੈ ਕੇ ਆਉਂਦੇ ਹੋਏ ਜਦੋਂ ਬਸੀ ਪਿੰਡ ਕੋਲੋਂ ਲੰਘਿਆ ਤਾਂ ਉੱਥੋਂ ਦੇ ਸਰਦਾਰ ਜਾਬਰ ਖਾਂ

ਪਠਾਣ ਨੇ ਜ਼ਬਰਦਸਤੀ ਮੇਰੀ ਪਤਨੀ ਦਾ ਡੋਲ੍ਹਾ ਮੈਥੋਂ ਖੋਹ ਲਿਆ ਅਤੇ ਪਿੰਡ ਦੇ ਹਾਕਮਾਂ ਚੌਧਰੀਆਂ ਪਾਸ ਫ਼ਰਿਆਦ ਕਰਨ 'ਤੇ ਵੀ ਕੋਈ ਸਹਾਇਤਾ ਨਹੀਂ ਮਿਲੀ। ਹੁਣ ਮੈਂ ਤੁਹਾਡੇ ਕੋਲ ਸਹਾਇਤਾ ਲਈ ਬੇਨਤੀ ਲੈ ਹਾਜ਼ਰ ਹੋਇਆ ਹਾਂ, "ਏਸ ਹਾਲ 'ਤੇ ਬ੍ਰਾਹਮਣ ਦੀ ਦੀਨ ਪੁਕਾਰ ਸੁਣ ਕੇ ਧਰਮ ਧੁਰੰਧਰ ਸ੍ਰੀ ਕਲਗੀਧਰ ਜੀ ਨੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਦੋ ਸੌ ਘੋੜ ਸਵਾਰ ਦੇ ਕੇ ਬਿਪ੍ਰ ਦੇ ਨਾਲ ਤੋਰ, ਹੁਕਮ ਦਿੱਤਾ ਕਿ ਜਾਬਰ ਖਾਂ ਸਮੇਤ ਏਸ ਬ੍ਰਾਹਮਣ ਦੀ ਇਸਤ੍ਰੀ ਨੂੰ ਮੇਰੇ ਪਾਸ ਲੈ ਆਉ। ਜੇ ਕੋਈ ਮੁਕਾਬਲਾ ਕਰੇ ਤਾਂ ਸ਼ਮਸ਼ੀਰ ਚਮਕਾਉ। ਸਾਹਿਬਜ਼ਾਦੇ ਨੇ ਆਗਯਾ ਮੰਨ ਕੇ ਦਰਯਾਉਂ ਪਾਰ ਹੋ, ਦਿਨ ਚੜ੍ਹਦੇ ਤੋਂ ਪਹਿਲੇ ਹੀ ਸੁੱਤੇ ਪਏ ਪਠਾਣ ਜਾ ਦਬਾਏ, ਬਹੁਤੇ ਤਾਂ ਡਰਦੇ ਨੱਠ ਗਏ, ਤੇ ਕਈ ਪਠਾਣਾਂ ਨੂੰ ਮਾਰ ਜ਼ਖਮੀ ਕਰ ਲੁੱਟ-ਕੁੱਟ ਜਾਬਰ ਖਾਂ ਨੂੰ ਬ੍ਰਾਹਮਣੀ ਸਮੇਤ ਫੜ ਕੇ ਸ੍ਰੀ ਅਨੰਦਪੁਰ ਸਾਹਿਬ ਲੈ ਆਂਦਾ। ਨਯਾਇਕਾਰੀ ਗੁਰੂ ਜੀ ਨੇ ਬ੍ਰਾਹਮਣੀ ਬ੍ਰਾਹਮਣ ਨੂੰ ਦੇ ਕੇ ਉਸ ਦੇ ਭਾਈਚਾਰੇ ਵਿਚ ਮਿਲਾਈ ਤੇ ਜਾਬਰ ਖਾਂ ਨੂੰ ਥੋਥੇ ਤੀਰਾਂ ਦੀ ਮਾਰ ਨਾਲ ਮਰਵਾ ਸਿਟਿਆ।"[੫] ਸ੍ਰੀ ਅਨੰਦਪੁਰ ਸਾਹਿਬ ਵਿਖੇ ਅਰੰਭ ਹੋਏ ਜੰਗਾਂ-ਯੁੱਧਾਂ ਨੇ ਸਿੱਖਾਂ ਨੂੰ ਚੇਤਨ ਕਰ ਦਿੱਤਾ ਕਿ ਆਉਣ ਵਾਲਾ ਸਮਾਂ ਕੰਡਿਆਲੇ ਮਾਰਗ 'ਤੇ ਲਿਜਾ ਰਿਹਾ ਹੈ। ਬੇਈਮਾਨੀ ਅਤੇ ਜ਼ੁਲਮ ਦੇ ਰਾਜ ਵਿਚ ਸਚਾਈ ਦੇ ਮਾਰਗ 'ਤੇ ਤੁਰਨ ਵਾਲਿਆਂ ਨੂੰ ਅਖ਼ੀਰ ਇਹ ਮਾਰਗ ਧਾਰਨ ਕਰਨਾ ਪੈਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀਆਂ ਸ਼ਹਾਦਤਾਂ ਨਾਲ ਸਿੱਖ ਜੀਵਨ-ਜਾਚ ਵਿਚ ਨਵਾਂ ਮੋੜ ਆਇਆ ਸੀ, ਜਿਵੇਂ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਸਿੱਖਾਂ ਵਿਚ ਪੈਦਾ ਹੋਈ ਉਦਾਸੀ ਨੂੰ ਦੂਰ ਕਰਨ ਲਈ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਹਥਿਆਰਬੰਦ ਸੰਘਰਸ਼ ਅਰੰਭ ਕੀਤਾ ਸੀ ਉਸੇ ਤਰ੍ਹਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਨਾਲ ਸਿੱਖਾਂ ਵਿਚ ਪੈਦਾ ਹੋਈ ਉਦਾਸੀ ਤੇ ਬੇਚੈਨੀ ਨੂੰ ਚੜ੍ਹਦੀਕਲਾ ਵਿਚ ਬਦਲਣ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਿਰਜਣਾ ਕੀਤੀ ਸੀ ਜਿਹੜੀ ਕਿ ਜਬਰ ਅਤੇ ਜ਼ੁਲਮ ਦਾ ਟਾਕਰਾ ਕਰਨ ਲਈ ਪ੍ਰਚੰਡ ਸੰਘਰਸ਼ ਦੀ ਸ਼ੁਰੂਆਤ ਸੀ। ਇਸ ਸੰਘਰਸ਼ ਵਿਚ ਜਿੱਥੇ ਗੁਰੂ ਸਾਹਿਬ ਨੇ ਸਿੱਖ ਕੌਮ ਦੀ ਅਗਵਾਈ ਕੀਤੀ, ਉੱਥੇ ਆਪਣੇ ਸਾਹਿਬਜ਼ਾਦਿਆਂ ਵਿਚ ਨਿਰਭੈਤਾ ਦੇ ਅਜਿਹੇ ਗੁਣ ਉਜਾਗਰ ਕੀਤੇ ਕਿ ਉਹ ਜਰਨੈਲਾਂ ਵਾਂਗ ਹਰ ਮੁਹਿੰਮ ਦੀ ਅੱਗੇ ਹੋ ਕੇ ਅਗਵਾਈ ਕਰਨ ਲੱਗੇ ਅਤੇ ਜ਼ਾਲਮਾਂ ਦੇ ਮੂੰਹ ਮੋੜਨ ਲਈ ਰਣ ਭੂਮੀ ਵਿਚ ਜੂਝਣ ਲੱਗੇ ਸਨ। ਸ੍ਰੀ ਅਨੰਦਪੁਰ ਸਾਹਿਬ ਦੇ ਇਕ ਯੁੱਧ ਵਿਚ ਸਾਹਿਬਜ਼ਾਦਾ ਅਜੀਤ ਸਿੰਘ ਦੁਆਰਾ ਕੀਤੀ ਅਗਵਾਈ ਦਾ ਵਰਣਨ ਕਰਦੇ ਹੋਏ ਵੀ ਕਵੀ ਸੈਨਾਪਤੀ ਲਿਖਦਾ ਹੈ:

*ਤਬ ਹੀ ਬਚਨ ਪਾਇ ਚੜ੍ਹਿਓ ਨਗਾਰਾ ਬਜਾਇ,*
*ਸੁਆਰ ਭਯੋ ਜੀਤ ਸਿੰਘ ਜੁਧ ਕੇ ਕਰਨ ਕੋ।*

*ਸਿੰਘਨ ਕੋ ਸਾਥਿ ਲੀਏ ਮੁਹਰੇ ਨਿਸ਼ਾਨ ਦੀਏ,*
*ਬਾਂਧਿਓ ਹੈ ਖੜਗ ਸੀਸ ਦੂਤ ਕੇ ਧਰਨ ਕੋ।*[੬]

ਛੋਟੀ ਉਮਰੇ ਹੀ ਸਾਹਿਬਜ਼ਾਦਾ ਅਜੀਤ ਸਿੰਘ ਦੁਆਰਾ ਜੰਗਾਂ-ਯੁੱਧਾਂ ਵਿਚ ਹਿਸਾ ਲੈਣਾ ਅਤੇ ਸੂਰਬੀਰਤਾ ਦੇ ਜੌਹਰ ਦਿਖਾਉਣਾ ਹਰ ਆਮ-ਖ਼ਾਸ ਅਤੇ ਦੁਸ਼ਮਣ ਦੇ ਜਰਨੈਲਾਂ ਤਕ ਨੂੰ ਹੀ ਪ੍ਰਭਾਵਿਤ ਕਰ ਰਿਹਾ ਸੀ। ਸਾਹਿਬਜ਼ਾਦਾ ਇਤਨੀ ਬਹਾਦਰੀ ਅਤੇ ਫ਼ੁਰਤੀ ਨਾਲ ਜੂਝਦਾ ਕਿ ਦੁਸ਼ਮਣ ਹੈਰਾਨ ਹੋ ਜਾਂਦੇ ਅਤੇ ਪਿੱਛੇ ਹਟਣ ਲਈ ਮਜਬੂਰ ਹੋ ਜਾਂਦੇ ਸਨ:

*ਰਾਜਨ ਕੀ ਸੁਧਿ ਬੁਧਿ ਗਈ ਭਯੋ ਜੁਧ ਜਬ ਜੋਰ।*
*ਲਰਤ ਸਿੰਘ ਰਣਜੀਤ ਤਹ ਫਉਜ ਦਈ ਸਬ ਮੋਰ।*[੭]

ਸ੍ਰੀ ਅਨੰਦਪੁਰ ਸਾਹਿਬ ਛੱਡਣ ਤੋਂ ਬਾਅਦ ਪਰਵਾਰ ਵਿਛੋੜਾ ਹੋਣ ’ਤੇ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਸਮੇਤ ਚਾਲ੍ਹੀ ਕੁ ਸਿੰਘ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਰਹਿ ਗਏ ਸਨ। ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਭਾਈ ਮਨੀ ਸਿੰਘ ਜੀ ਨਾਲ ਦਿੱਲੀ ਵੱਲ ਚਲੇ ਗਏ ਅਤੇ ਛੋਟੇ ਸਾਹਿਬਜ਼ਾਦੇ ਮਾਤਾ ਗੁਜਰੀ ਜੀ ਸਮੇਤ ਗੰਗੂ ਰਸੋਈਏ ਨਾਲ ਕਿਸੇ ਪਾਸੇ ਵਿੱਛੜ ਕੇ ਚਲੇ ਗਏ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪਿੱਛੇ ਆ ਰਹੀ ਭਾਰੀ ਮੁਗ਼ਲ ਫ਼ੌਜ ਤੋਂ ਬਚਦੇ ਹੋਏ ਚਮਕੌਰ ਵਿਖੇ ਇਕ ਪੁਰਾਣੀ ਹਵੇਲੀ ਵਿਚ ਜਾ ਸ਼ਰਨ ਲਈ ਸੀ। ਇਸ ਹਵੇਲੀ ਨੂੰ ਗੜ੍ਹੀ ਵੀ ਕਿਹਾ ਜਾਂਦਾ ਹੈ। ਇਸ ਗੜ੍ਹੀ ਦਾ ਮਾਲਕ ਜਗਤ ਸਿੰਘ ਸੀ ਜੋ ਆਲੇ-ਦੁਆਲੇ ਦੇ ੬੫ ਪਿੰਡਾਂ ਦਾ ਟਿੱਕਾ (ਮਾਲਕ) ਸੀ।[੮] ਗੁਰੂ ਸਾਹਿਬ ਨੇ ਆਪਣੇ ਕੁਝ ਸਿੰਘ ਉਸ ਕੋਲ ਭੇਜੇ ਤਾ ਕਿ ਉਸ ਦੀ ਗੜ੍ਹੀ ਵਿਚ ਨਿਵਾਸ ਕੀਤਾ ਜਾ ਸਕੇ। ਉਸ ਨੇ ਗੁਰੂ ਜੀ ਦੇ ਸਿੰਘਾਂ ਨੂੰ ਗੜ੍ਹੀ ਦੇਣ ਤੋਂ ਇਨਕਾਰ ਕਰ ਦਿੱਤਾ, ਪਰ ਉਸ ਦੇ ਸਕੇ ਭਰਾ ਰੂਪ ਚੰਦ ਨੇ, ਜੋ ਕਿ ਗੜ੍ਹੀ ਦੇ ਅੱਧ ਦਾ ਮਾਲਕ ਸੀ, ਨੇ ਗੁਰੂ ਸਾਹਿਬ ਨੂੰ ਗੜ੍ਹੀ ਵਿਖੇ ਨਿਵਾਸ ਕਰਨ ਦੀ ਇਜਾਜ਼ਤ ਦੇ ਦਿਤੀ।[੯] ਇਸ ਦੇ ਅੰਦਰ ਪ੍ਰਵੇਸ਼ ਕਰਦੇ ਹੀ ਸਿੰਘਾਂ ਨੇ ਜਿਤਨੇ ਕੁ ਪ੍ਰਬੰਧ ਹੋ ਸਕਦੇ ਸਨ ਕੀਤੇ, ਜਿਨ੍ਹਾਂ ਦਾ ਵਰਣਨ ਕਰਦੇ ਹੋਏ ਸ. ਸ੍ਵਰੂਪ ਸਿੰਘ ਕੌਸ਼ਿਸ਼ ਦੱਸਦਾ ਹੈ ਕਿ “ਗੜ੍ਹੀ ਕੀ ਚਵ੍ਹੀਂ ਪਾਸੀ ਦੀਵਾਰਾਂ ਗੈਲ ਆਠ -ਆਠ ਸਿੰਘ ਵੰਡ ਕੇ ਭਾਈ ਮਦਨ ਸਿੰਘ ਤੇ ਕਾਠ ਸਿੰਘ ਕੋ ਦਰਵਾਜ਼ੇ ਤੇ ਖਲਾ ਕੀਆ। ਭਾਈ ਧਰਮ ਸਿੰਘ ਤੇ ਆਲਮ ਸਿੰਘ ਕੋ ਚੁਵਾਂ ਪਾਸਿਆਂ ਦੀ ਤਕੜਾਈ ਕੇ ਲੀਏ ਮੁਕਰਰ ਕੀਆ। ਭਾਈ ਦਯਾ ਸਿੰਘ, ਭਾਈ ਮੋਹਕਮ ਸਿੰਘ, ਭਾਈ ਸਾਹਿਬ ਸਿੰਘ ਤੇ ਭਾਈ ਹਿੰਮਤ ਸਿੰਘ ਅਤੇ ਦੋਵੇਂ ਸਾਹਿਬਜ਼ਾਦੇ ਆਪਣੇ ਪਾਸ ਰਾਖੇ। ਬਾਹਰੋਂ ਆਈ ਤੁਰਕ ਫ਼ੌਜ ਨੇ ਇੱਕੇ ਵਾਰੀ ਹਮਲਾ ਕਰ ਦੀਆ, ਕਾਈ ਦਕੀਕਾ ਬਾਕੀ ਨਾ ਰਹਾ, ਆਗੇ ਸੇ ਗੁਰੂ ਜੀ ਦਾ ਹੁਕਮ ਪਾਇ ਗੜ੍ਹੀ ਸੇ ਸਿੱਖਾਂ ਨੇ ਇਕੇ ਵਾਰੀ ਉਹ ਤੀਰ ਵਰਖਾ ਕੀ ਕਿ ਵਧੀ ਆ ਰਹੀ ਤੁਰਕ ਫ਼ੌਜ ਕੋ ਠੱਲ੍ਹਾ ਪਾਇ ਦੀਆ। ਸਤਿਗੁਰਾਂ ਕੇ

ਤੀਰਾਂ ਨੇ ਇਕੇ ਵਾਰੀ ਕਾਲੀ-ਬੋਲੀ ਅੰਧੇਰੀ ਲਾਇ ਦਈ। ਜਿਸੇ ਤੀਰ ਵੱਜਾ ਉਹ ਪਾਰ ਬੋਲਿਆ, ਮੁੜ ਪਾਣੀ ਨਹੀਂ ਮਾਂਗਾ।"[੧੦]

ਸਾਹਿਬਜ਼ਾਦਿਆਂ ਨੇ ਕਦੇ ਵੀ ਗੁਰੂ-ਪੁੱਤਰ ਹੋਣ ਦਾ ਮਾਣ ਨਹੀਂ ਸੀ ਕੀਤਾ ਅਤੇ ਨਾ ਹੀ ਕਦੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਨੂੰ ਖਾਲਸਾ ਪੰਥ ਤੋਂ ਵੱਖ ਕਰ ਕੇ ਵੇਖਣ ਦੀ ਕੋਸ਼ਿਸ਼ ਕੀਤੀ ਸੀ। ਸਮੁੱਚੇ ਖ਼ਾਲਸਾ ਪੰਥ ਨੂੰ ਗੁਰੂ ਜੀ ਆਪਣੇ ਪੰਜਵੇਂ ਪੁੱਤਰ ਵਜੋਂ ਮਾਨਤਾ ਦਿੰਦੇ ਸਨ। ਸਾਹਿਬਜ਼ਾਦੇ ਹਮੇਸ਼ਾਂ ਹੀ ਇਕ ਸੰਤ-ਸਿਪਾਹੀ ਵਾਂਗ ਆਪਣੇ ਪਿਤਾ-ਗੁਰੂ ਦੀ ਕਮਾਨ ਹੇਠ ਕਾਰਜ ਕਰਨ ਨੂੰ ਤਰਜੀਹ ਦਿੰਦੇ ਸਨ। ਚਮਕੌਰ ਸਾਹਿਬ ਵਿਖੇ ਯੁੱਧ ਅਰੰਭ ਹੋਇਆ ਤਾਂ ਸਿੰਘਾਂ ਨੇ ਜ਼ੋਰਦਾਰ ਹੱਲਾ ਕਰ ਕੇ ਇਕ ਵਾਰ ਮੁਗ਼ਲਾਂ ਨੂੰ ਪਿੱਛੇ ਧੱਕ ਦਿੱਤਾ ਸੀ। ਜੋ ਵੀ ਮੁਗ਼ਲ ਫੌਜ ਦਾ ਸਿਪਾਹੀ ਜਾਂ ਜਰਨੈਲ ਗੜ੍ਹੀ ਦੇ ਨੇੜੇ ਆਉਣ ਦੀ ਹਿੰਮਤ ਕਰਦਾ ਤਾਂ ਉਸ ਦੀ ਲਾਸ਼ ਚੁੱਕਣੀ ਵੀ ਔਖੀ ਹੋ ਜਾਂਦੀ ਸੀ। ਕਿਹਾ ਜਾਂਦਾ ਹੈ ਕਿ ਇਸੇ ਸਮੇਂ ਦੌਰਾਨ ਮੁਗ਼ਲ ਫ਼ੌਜ ਦਾ ਇਕ ਦੂਤ ਗੁਰੂ ਜੀ ਦੀ ਆਗਿਆ ਨਾਲ ਗੜ੍ਹੀ ਦੇ ਅੰਦਰ ਆਇਆ ਅਤੇ ਕਹਿਣ ਲੱਗਾ ਕਿ ਹੁਣ ਹੋਰ ਕੋਈ ਰਾਹ ਬਾਕੀ ਨਹੀਂ, ਤੁਸੀਂ ਹਥਿਆਰ ਸੁੱਟ ਦੇਵੋ। ਇਹ ਸੁਣ ਕੇ ਸਾਹਿਬਜ਼ਾਦਾ ਅਜੀਤ ਸਿੰਘ ਨੇ ਕਿਰਪਾਨ ਕੱਢ ਲਈ ਤੇ ਲਲਕਾਰ ਕੇ ਕਿਹਾ, "ਜੇ ਤੂੰ ਕੋਈ ਅਪਮਾਨ ਵਾਲਾ ਲਫ਼ਜ਼ ਮੂੰਹੋਂ ਕੱਢਿਆ ਤਾਂ ਇਹ ਕਿਰਪਾਨ ਹੋਵੇਗੀ ਤੇਰਾ ਸਿਰ ਹੋਵੇਗਾ; ਮੈਂ ਤੈਨੂੰ ਇੱਥੇ ਹੀ ਟੁੱਕੜੇ-ਟੁੱਕੜੇ ਕਰ ਕੇ ਰੱਖ ਦਿਆਂਗਾ।"[੧੧]

ਚਮਕੌਰ ਦੇ ਯੁੱਧ ਦੀ ਰਣਨੀਤੀ ਇਸ ਤਰ੍ਹਾਂ ਕੀਤੀ ਗਈ ਕਿ ਆਪਣੇ ਘੱਟ ਤੋਂ ਘੱਟ ਨੁਕਸਾਨ ਨਾਲ ਦੁਸ਼ਮਣ ਦਾ ਵੱਧ ਤੋਂ ਵੱਧ ਨੁਕਸਾਨ ਕੀਤਾ ਜਾਵੇ। ਗੜ੍ਹੀ ਦੇ ਬਾਹਰਲੇ ਦਰਵਾਜ਼ਿਉਂ ਪੰਜ-ਪੰਜ ਸਿੰਘ ਨਿਕਲਦੇ ਅਤੇ ਜੋ ਸਾਹਮਣੇ ਆਉਂਦਾ ਉਸ ਨਾਲ ਜੂਝਦੇ ਹੋਏ ਸ਼ਹੀਦ ਹੋ ਜਾਂਦੇ। ਗੜ੍ਹੀ ਦੇ ਅੰਦਰੋਂ ਬਾਹਰ ਆ ਕੇ ਜੂਝਣ ਵਾਲੇ ਯੋਧਿਆਂ ਅਤੇ ਮੁਗ਼ਲ ਫ਼ੌਜਾਂ ਵਿਚਕਾਰ ਵੱਡਾ ਅੰਤਰ ਇਹ ਸੀ ਕਿ ਸਿੰਘ ਆਪਣੇ ਧਰਮ ਅਤੇ ਗੁਰੂ ਲਈ ਬਿਨ੍ਹਾਂ ਕਿਸੇ ਲੋਭ ਤੋਂ ਯੁੱਧ ਕਰ ਰਹੇ ਸਨ ਅਤੇ ਮੁਗ਼ਲ ਫ਼ੌਜੀ ਆਪਣੀ ਤਨਖ਼ਾਹ ਅਤੇ ਹੋਰ ਇਨਾਮ ਹਾਸਲ ਕਰਨ ਲਈ ਸਿੰਘਾਂ ਨਾਲ ਦੋ-ਦੋ ਹੱਥ ਕਰ ਰਹੇ ਸਨ। ਮੌਤ ਦਾ ਭੈਅ ਮਨ ਵਿਚ ਨਾ ਹੋਣ ਕਰਕੇ ਗੁਰੂ ਦੇ ਸਿੰਘ ਜਿਧਰ ਵੀ ਮੂੰਹ ਕਰਦੇ, ਵੈਰੀ ਦਲ ਦੀਆਂ ਫ਼ੌਜਾਂ ਦੇ ਬਹੁਤ ਸਾਰੇ ਸਿਪਾਹੀ ਮਾਰ ਦਿੰਦੇ ਅਤੇ ਆਪ ਵੀ ਸ਼ਹੀਦ ਹੋ ਜਾਂਦੇ ਸਨ। ਗਿਣਤੀ ਵਿਚ ਥੋੜੇ ਹੋਣ ਦੇ ਬਾਵਜੂਦ ਵੀ ਗੁਰੂ ਸਾਹਿਬ ਦੀ ਹਜ਼ੂਰੀ ਅਤੇ ਪ੍ਰੇਮ ਨੇ ਸਾਹਿਬਜ਼ਾਦਿਆਂ ਨੂੰ ਚੜ੍ਹਦੀ ਕਲਾ ਵਿਚ ਰੱਖਿਆ ਹੋਇਆ ਸੀ। ਜਬਰ ਅਤੇ ਜ਼ੁਲਮ ਵਿਰੁੱਧ ਲੜਨ ਦੀ ਜੋ ਚਿਣ.ਗ ਸ੍ਰੀ ਅਨੰਦਪੁਰ ਸਾਹਿਬ ਦੇ ਢਾਡੀ ਦਰਬਾਰਾਂ ਨੇ ਪੈਦਾ ਕੀਤੀ ਸੀ, ਉਸ ਉੱਤੇ ਦ੍ਰਿੜ੍ਹਤਾ ਨਾਲ ਪਹਿਰਾ ਦੇਣ ਦਾ ਵਕਤ ਆ ਗਿਆ ਸੀ। ਇਸੇ ਦ੍ਰਿੜ੍ਹਤਾ ਅਤੇ ਨਿਸ਼ਠਾ ਨੂੰ ਮੁੱਖ ਰਖਦੇ ਹੋਏ ਪੰਜ-ਪੰਜ ਸਿੰਘ ਗੜ੍ਹੀ ਵਿੱਚੋਂ ਬਾਹਰ ਨਿਕਲਦੇ

ਅਤੇ ਸੂਰਬੀਰਾਂ ਵਾਂਗ ਦੁਸ਼ਮਣ ਨਾਲ ਦੋ-ਦੋ ਹੱਥ ਕਰਦੇ ਹੋਏ ਸ਼ਹੀਦ ਹੋ ਜਾਂਦੇ ਸਨ। ਇਨ੍ਹਾਂ ਸਿੰਘਾਂ ਦੀ ਦਲੇਰੀ ਤੋਂ ਮੁਗ਼ਲ ਸੈਨਿਕ ਇਤਨੇ ਭੈ ਮਹਿਸੂਸ ਕਰ ਰਹੇ ਸਨ ਕਿ ਲੱਖਾਂ ਦੀ ਗਿਣਤੀ ਵਿਚ ਹੋਣ ਦੇ ਬਾਵਜੂਦ ਵੀ ਮੁੱਠੀ ਭਰ ਸਿੰਘਾਂ ਨੂੰ ਕਾਬੂ ਕਰਨ ਲਈ ਗੜ੍ਹੀ ਤਕ ਪਹੁੰਚਣ ਵਿਚ ਅਸਫ਼ਲ ਸਿੱਧ ਹੋ ਰਹੇ ਸਨ। ਮੁਗ਼ਲ ਫ਼ੌਜ ਲਈ ਇਹ ਦੰਦਾਂ ਨਾਲ ਲੋਹਾ ਚਬਾਉਣ ਵਾਲੀ ਗੱਲ ਸੀ। ਜਿਹੜੇ ਮੁਗ਼ਲ ਫ਼ੌਜ ਦੇ ਸਰਦਾਰ ਜਾਂ ਸਿਪਾਹੀ ਗੜ੍ਹੀ ਦੇ ਬਾਹਰ ਵਾਲੇ ਪਾਸਿਉਂ ਪੌੜੀ ਲਾ ਕੇ ਚੜ੍ਹਨ ਦਾ ਯਤਨ ਕਰ ਰਹੇ ਸਨ, ਉਨ੍ਹਾਂ ਨੂੰ ਗੜ੍ਹੀ ਉਤਲੇ ਸਿੰਘਾਂ ਦੇ ਕ੍ਰੋਧ ਦਾ ਸ਼ਿਕਾਰ ਹੋਣਾ ਪੈ ਰਿਹਾ ਸੀ। ਗੜ੍ਹੀ ਦੀ ਉਤਲੇ ਪਾਸਿਉਂ ਰਾਖੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਵੀ ਕਰ ਰਹੇ ਸਨ। ਇਸ ਦਾ ਜ਼ਿਕਰ ਉਹ ਬਾਦਸ਼ਾਹ ਔਰੰਗਜ਼ੇਬ ਨੂੰ ਲਿਖੇ ਜ਼ਫਰਨਾਮੇ ਵਿਚ ਵੀ ਕਰਦੇ ਹਨ। ਗੁਰੂ ਜੀ ਨੇ ਕੇਵਲ ਮੁਗ਼ਲ ਜਰਨੈਲਾਂ ਦਾ ਵਰਣਨ ਕੀਤਾ ਹੈ, ਜਿਹੜੇ ਗੜ੍ਹੀ ਦੇ ਨੇੜੇ ਆਉਣ ਜਾਂ ਪੌੜੀ ਲਾ ਕੇ ਗੜ੍ਹੀ ਦੇ ਅੰਦਰ ਪ੍ਰਵੇਸ਼ ਕਰਨ ਦਾ ਯਤਨ ਕਰਦੇ ਹੋਏ ਗੁਰੂ ਸਾਹਿਬ ਹੱਥੋਂ ਮੌਤ ਦੇ ਘਾਟ ਉਤਾਰ ਦਿੱਤੇ ਗਏ, ਜਿਵੇਂ ਨਾਹਰ ਖਾਂ ਆਦਿ। ਇਸ ਤੋਂ ਇਲਾਵਾ ਉਸ ਦਾ ਵੀ ਜ਼ਿਕਰ ਕਰ ਦਿੱਤਾ, ਜਿਹੜਾ ਗੜ੍ਹੀ ਦੇ ਉਹਲੇ ਲੁਕ ਗਿਆ ਪਰ ਲੜਨ ਲਈ ਸਾਹਮਣੇ ਨਹੀਂ ਆਇਆ, ਜਿਵੇਂ ਖ਼ਿਜ਼ਰ ਖਾਂ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਭਾਰੀ ਮੁਗ਼ਲ ਫ਼ੌਜ ਸਿਰਲੱਥ ਸੂਰਮਿਆਂ ਦੇ ਸਾਹਮਣੇ ਆਉਣ ਤੋਂ ਡਰ ਰਹੀ ਸੀ। ਇਸ ਯੁੱਧ ਵਿਚ ਕਿੰਨੇ ਮੁਗ਼ਲ ਸੈਨਿਕ ਮਾਰੇ ਗਏ, ਉਨ੍ਹਾਂ ਦਾ ਜ਼ਿਕਰ ਨਹੀਂ ਕੀਤਾ ਗਿਆ। ਕੇਵਲ ਇੰਨਾ ਹੀ ਕਿਹਾ ਗਿਆ ਕਿ ਯੁੱਧ ਦੇ ਮੈਦਾਨ ਵਿਚ ਲਾਸ਼ਾਂ ਖਿਦੋ (ਸਿਰ) ਤੇ ਖੂੰਡੀਆਂ (ਲੱਤਾਂ, ਬਾਹਾਂ) ਵਾਂਗ ਖਿੱਲਰੀਆਂ ਪਈਆਂ ਸਨ:

*ਸਰੋ ਪਾਇ ਅੰਬੋਹ ਚੰਦਾ ਸ਼ੁਦਹ।*
*ਕਿ ਮੈਦਾਂ ਪੁਰ ਅਜ਼ ਗਇਉ ਚੌਗਾਂ ਸ਼ੁਦਹ॥੩੮॥*[੧੨]

ਜਿਸ ਵੀ ਜਰਨੈਲ ਨੂੰ ਗੁਰੂ ਜੀ ਨੇ ਤੀਰ ਮਾਰਿਆ, ਉਹ ਮੁੜ ਇਸ ਧਰਤੀ ਦਾ ਬਸ਼ਿੰਦਾ ਨਾ ਰਿਹਾ ਅਤੇ ਉਸ ਦੀ ਫ਼ੌਜ ਪਿਛਾਂਹ ਵੱਲ ਨੱਸ ਗਈ। ਪਰ ਚਾਲੀ ਕੁ ਸੂਰਬੀਰ ਕਿੰਨਾ ਚਿਰ ਲੱਖਾਂ ਦੀ ਗਿਣਤੀ ਨਾਲ ਲੜ ਸਕਦੇ ਸਨ ? ਜਿਹੜੇ ਵੀ ਪੰਜ ਸਿੰਘ ਗੜ੍ਹੀ 'ਚੋਂ ਬਾਹਰ ਨਿਕਲਦੇ, ਉਹ ਸ਼ਹਾਦਤ ਪਾ ਜਾਂਦੇ। ਇਸ ਤਰ੍ਹਾਂ ਗੜ੍ਹੀ ਅੰਦਰ ਸਿੰਘਾਂ ਦੀ ਗਿਣਤੀ ਨਾ-ਮਾਤਰ ਹੀ ਰਹਿ ਗਈ।

ਯੁੱਧ ਦੇ ਜ਼ੋਰ ਨੇ ਜਿੱਥੇ ਸਿੰਘਾਂ ਨੂੰ ਕੁਰਬਾਨੀ ਲਈ ਪ੍ਰੇਰਿਤ ਕੀਤਾ ਹੋਇਆ ਸੀ, ਉੱਥੇ ਸਾਹਿਬਜ਼ਾਦਾ ਅਜੀਤ ਸਿੰਘ ਅੰਦਰ ਛੁਪਿਆ ਜਰਨੈਲ ਦੁਨੀਆ ਸਾਹਮਣੇ ਆ ਕੇ ਦੁਸ਼ਮਣ ਨਾਲ ਲੋਹਾ ਲੈਣ ਲਈ ਤਤਪਰ ਹੋ ਰਿਹਾ ਸੀ। ਦੁਪਹਿਰ ਤਕ ਗੜ੍ਹੀ ਦੇ ਉੱਪਰ ਵਾਲੇ ਪਾਸਿਉਂ ਮੁਗ਼ਲਾਂ ਦੀਆਂ ਫ਼ੌਜਾਂ ਨੂੰ ਤੀਰਾਂ ਨਾਲ ਲਲਕਾਰਨ ਵਾਲਾ ਸਾਹਿਬਜ਼ਾਦਾ ਗੜ੍ਹੀ ਦੇ ਬਾਹਰ ਆ ਕੇ ਦੋ-ਦੋ ਹੱਥ ਕਰਨ ਲਈ ਉਤਾਵਲਾ ਹੋ ਰਿਹਾ

ਸੀ। ਗੁਰੂ ਜੀ ਨੇ ਸਾਹਿਬਜ਼ਾਦਿਆਂ ਨੂੰ ਪ੍ਰੇਰਨਾ ਦਿੰਦੇ ਹੋਏ ਕਿਹਾ:

*"ਹੇ ਸੁਤ! ਤੁਮ ਹਮ ਕੋ ਹੋ ਪਯਾਰੇ। ਤੁਰਕ ਨਾਸ ਹਿਤ ਤੁਮ ਤਨ ਧਾਰੇ।*
*ਜੇ ਅਪਨੇ ਸਿਰ ਰਨ ਮੈਂ ਲਾਗੇ। ਤਾ ਕਰ ਨਾਸ ਮਲੇਛ ਸੁਭਾਗੇ।*
*ਤਾ ਤੇ ਯਾ ਸਮ ਸਮਾ ਨ ਕੋਈ। ਤੁਮ ਦੋਨਹੁ ਸੰਗਰ ਭਲ ਜੋਈ।"*[੧੩]

ਗੁਰੂ ਜੀ ਦੇ ਸ਼ਬਦਾਂ ਨੇ ਸਾਹਿਬਜ਼ਾਦਿਆਂ ਦੇ ਮਨ ਵਿਚ ਭਰਪੂਰ ਜੋਸ਼ ਪੈਦਾ ਕਰ ਦਿੱਤਾ। ਸਿੰਘਾਂ ਦੀ ਕੁਰਬਾਨੀ ਅਤੇ ਘਟ ਰਹੀ ਗਿਣਤੀ ਨੂੰ ਸਾਹਮਣੇ ਰੱਖਦੇ ਹੋਏ ਸਭ ਤੋਂ ਪਹਿਲਾਂ ਸਾਹਿਬਜ਼ਾਦਾ ਅਜੀਤ ਸਿੰਘ ਨੇ ਪਿਤਾ ਤੋਂ ਆਹਮੋ-ਸਾਹਮਣੇ ਦੇ ਯੁੱਧ ਲਈ ਗੜ੍ਹੀ ਤੋਂ ਬਾਹਰ ਜਾਣ ਦੀ ਆਗਿਆ ਮੰਗੀ:

*ਬਿਨਉ ਕਰੀ ਕਰਿ ਜੋਰਿ ਕੈ ਖੁਸ਼ੀ ਕਰਉ ਕਰਤਾਰ।*
*ਕਰਉ ਬੀਰ ਸੰਗ੍ਰਾਮ ਮੈ ਦੇਖਉ ਆਪਿ ਨਿਹਾਰਿ।*[੧੪]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਅਸ਼ੀਰਵਾਦ ਲੈ ਕੇ ਸਾਹਿਬਜ਼ਾਦਾ ਸਾਥੀ ਸਿੰਘਾਂ ਨਾਲ ਮੈਦਾਨ-ਏ-ਜੰਗ ਵਿਚ ਆ ਗਿਆ। ਇਹ ਇਕ ਅਸਾਵੀਂ ਜੰਗ ਸੀ ਜਿਸ ਵਿਚ ਧਰਮ ਦਾ ਜੋਸ਼ ਵੈਰੀਆਂ ਦੇ ਟਿੱਡੀ ਦਲ ਨਾਲ ਲੋਹਾ ਲੈ ਰਿਹਾ ਸੀ। ਗੜ੍ਹੀ ਦੇ ਉੱਪਰੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਮੈਦਾਨ ਵਿਚ ਦੂਰ ਉੱਚੇ ਸਥਾਨ 'ਤੇ ਖੜੇ ਵਜੀਦ ਖਾਂ ਅਤੇ ਜ਼ਬਰਦਸਤ ਖਾਂ ਵੀ ਇਸ ਯੁੱਧ ਨੂੰ ਵੇਖ ਰਹੇ ਸਨ। ਸਾਹਿਬਜ਼ਾਦੇ ਨੇ ਬਾਹਰ ਆਉਂਦੇ ਹੀ ਇਕ ਜ਼ੋਰਦਾਰ ਹੱਲਾ ਬੋਲਿਆ ਜਿਸ ਕਾਰਨ ਦੁਸ਼ਮਣ ਪਿੱਛੇ ਨੂੰ ਹਟਣ ਲਈ ਮਜਬੂਰ ਹੋ ਗਿਆ। ਸਿੰਘਾਂ ਅਤੇ ਸਾਹਿਬਜ਼ਾਦੇ ਦਾ ਜੋਸ਼ ਵੇਖ ਕੇ ਮੁਗ਼ਲ ਫ਼ੌਜਾਂ ਹੈਰਾਨ ਹੋ ਰਹੀਆਂ ਸਨ, ਕਿਉਂਕਿ ਇਨ੍ਹਾਂ ਦੇ "ਹੱਥ ਅਉਂ ਚਲਦੇ ਸੇ ਜਾਣੋ ਕੇਲਿਆਂ ਦੇ ਬਣ ਨੂੰ ਬਾਢੀ ਵੱਢ ਰਹੇ ਹਨ, ਤਾਰ ਵਾਂਙੂੰ ਤਲਵਾਰ ਫਿਰ ਰਹੀ ਸੀ, ਜਿਸ ਤੇਜ਼ੀ ਨੂੰ ਵੇਖ ਕੇ ਚੁਫੇਰਯੋਂ ਵਾਹ-ਵਾਹ ਦੀ ਅਵਾਜ, ਮਾਰੂ ਬਾਜੇ ਦੀ ਗਾਜ, ਤਲਵਾਰਾਂ ਦੀ ਚਮਕ, ਬਿਜਲੀ ਦੀ ਚਮਕ, ਜੋਧਰਾਂ ਦੀ ਭਾਬਕ ਅਜਬ ਤਮਾਸ਼ਾ ਦਿਖਾ ਰਹੀ ਸੀ, ਸੂਰਬੀਰ ਜਯੋਂ ਜਯੋਂ ਜ਼ਖਮ ਦਾ ਸ੍ਵਾਦ ਚਖਦੇ ਸੇ ਤਯੋਂ-ਤਯੋਂ ਅਗੇ ਨੂੰ ਵਧਦੇ ਸੇ। ਓੜਕ ਜਦ ਆਪ ਤੋਂ ਚੌਗੁਣਿਆਂ ਨੂੰ ਖਪਾ ਕੇ, ਜ਼ਰਾ-ਜ਼ਰਾ ਹੋ, ਖੇਤ ਵਿਚ ਲਹੂ ਤੇ ਮਿੱਝ ਦੇ ਬਿਛੋਣੇ ਪੁਰ ਲੋਥਾਂ ਦੇ ਸਿਰਾਣੇ ਲਗਾ ਕੇ ਸ੍ਰੀ ਅਜੀਤ ਸਿੰਘ ਨੇ ਪੈਰ ਪਸਾਰ, ਅਜੇਹੀ ਗੂੜੀ ਨਿੰਦ੍ਰਾ ਲੀਤੀ ਜੋ ਪਾਸਾ ਨਾ ਪਰਤਿਆ।"[੧੫] ਰੱਜੀ-ਪੁੱਜੀ ਤੇ ਤਾਜ਼ਾਦਮ ਫ਼ੌਜ ਨਾਲ ਭੁੱਖੇ-ਭਾਣੇ ਸਿੰਘਾਂ ਅਤੇ ਸਾਹਿਬਜ਼ਾਦੇ ਦੇ ਸੂਰਬੀਰਾਂ ਵਾਂਗ ਸ਼ਹੀਦ ਹੋਣ ਤੇ ਗੁਰੂ ਜੀ ਦੇ ਮਨੋਭਾਵਾਂ ਦਾ ਪ੍ਰਗਟਾਵਾ ਕਰਦੇ ਹੋਏ ਜੋਗੀ ਅਲ੍ਹਾ ਯਾਰ ਖਾਂ ਕਹਿੰਦਾ ਹੈ:

*ਸ਼ਾਹਜ਼ਾਦਾ:- ਇ ਜ਼ੀ-ਜਾਹ ਨੇ ਭਾਗੜ ਥੀ ਮਚਾ ਦੀ।*
*ਯਿਹ ਫੌਜ ਭਗਾ ਦੀ, ਕਭੀ ਵੁਹ ਫੌਜ ਭਗਾ ਦੀ।*
*ਬੜ੍ਹ ਚੜ੍ਹ ਕੇ ਤਵੱਕੋ ਸੇ ਜ਼ਜਾਅੱਤ ਜੋ ਦਿਖਾ ਦੀ।*

*ਸਤਿਗੁਰ ਨੇ ਵਹੀਂ ਕਿਲਾ਼ ਸੇ ਬੱਚੇ ਕੋ ਨਿਦਾ ਦੀ :-*
*ਸ਼ਾਬਾਸ਼ ਪਿਸਰ ਖ਼ੂਬ ਦਲੇਰੀ ਸੇ ਲੜੇ ਹੋ!*
*ਹਾਂ, ਕਿਉਂ ਨਾ ਹੋ, ਗੋਬਿੰਦ ਕੇ ਫਰਜ਼ੰਦ ਬੜੇ ਹੋ!![੧੬]*

ਸਾਹਿਬਜ਼ਾਦਾ ਅਜੀਤ ਸਿੰਘ ਨੂੰ ਗੜ੍ਹੀ ਉੱਤੋਂ ਸ਼ਹੀਦ ਹੁੰਦਾ ਵੇਖ ਕੇ ਸਾਹਿਬਜ਼ਾਦਾ ਜੁਝਾਰ ਸਿੰਘ ਵੀ ਦੁਸ਼ਮਣ ਨਾਲ ਲੋਹਾ ਲੈਣ ਲਈ ਉਤਸੁਕ ਹੋਣ ਲੱਗਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲ ਆ ਕੇ ਰਣ-ਤੱਤੇ ਵਿਚ ਜਾਣ ਦੀ ਆਗਿਆ ਮੰਗੀ। ਆਪਣੇ ਵੱਡੇ ਸਪੁੱਤਰ ਦੇ ਵਿੱਛੜਨ 'ਤੇ ਗੁਰੂ ਜੀ ਦੇ ਮਨ ਵਿਚ ਪਲ ਭਰ ਵੀ ਸਾਹਿਬਜ਼ਾਦਾ ਜੁਝਾਰ ਸਿੰਘ ਲਈ ਮੋਹ ਨਹੀਂ ਜਾਗਿਆ, ਬਲਕਿ ਯੁੱਧ ਵਿਚ ਜਾਣ ਦੀ ਆਗਿਆ ਦਿੰਦੇ ਹੋਏ ਕਿਹਾ, "ਮੇਰੇ ਪੁੱਤਰ ਅਸੀਂ ਇਸ ਸੰਸਾਰ ਦੇ ਵਾਸੀ ਨਹੀਂ ਹਾਂ। ਸਾਡੇ ਵੱਡੇ ਵਡੇਰੇ ਅਕਾਲ ਪੁਰਖ ਦੀ ਹਜ਼ੂਰੀ ਵਿਚ ਰਹਿ ਰਹੇ ਹਨ। ਤੁਸੀਂ ਵੀ ਉੱਥੇ ਜਾ ਕੇ ਮੇਰੀ ਇੰਤਜ਼ਾਰ ਕਰਨਾ।"[੧੭] ਕੁਝ ਸਿੰਘਾਂ ਨੂੰ ਨਾਲ ਲੈ ਕੇ ਸਾਹਿਬਜ਼ਾਦਾ ਜੁਝਾਰ ਸਿੰਘ ਵੀ ਯੁੱਧ ਦੇ ਮੈਦਾਨ ਵਿਚ ਆ ਗਿਆ। ਪੰਦਰਾਂ ਸਾਲ ਦੀ ਉਮਰ ਦਾ ਬੱਚਾ ਭਾਵੇਂ ਪ੍ਰੌੜ ਤੇ ਸਿੱਖਿਅਤ ਜਰਨੈਲਾਂ ਵਾਲੇ ਦਾਉ-ਪੇਚ ਨਹੀਂ ਸੀ ਜਾਣਦਾ, ਪਰ ਉਸ ਲਈ ਵੱਡੇ ਭਰਾ ਦੀ ਅੱਖਾਂ ਸਾਹਮਣੇ ਹੋਈ ਸ਼ਹੀਦੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਦਿੱਤਾ ਅਸ਼ੀਰਵਾਦ ਹੀ ਦੁਸ਼ਮਣ ਨਾਲ ਲੋਹਾ ਲੈਣ ਲਈ ਕਾਫ਼ੀ ਸੀ। ਸਾਹਿਬਜ਼ਾਦਾ ਜੁਝਾਰ ਸਿੰਘ ਧਰਮ ਦੇ ਜੋਸ਼ ਅਧੀਨ ਮੁਗ਼ਲਾਂ ਦੀ ਫ਼ੌਜ ਵਿਚ ਜਾ ਵੜਿਆ। ਉਨ੍ਹਾਂ ਦੇ ਕਈ ਸਿਪਾਹੀ ਮਾਰ ਦਿੱਤੇ ਅਤੇ ਉਨ੍ਹਾਂ ਵਿਚ ਭਾਜੜ ਪਾ ਦਿੱਤੀ। ਮੁਗ਼ਲ ਫ਼ੌਜ ਦੇ ਸਿੱਖਿਅਤ ਸਿਪਾਹੀਆਂ ਅਤੇ ਜਰਨੈਲਾਂ ਨੂੰ ਸ਼ਾਇਦ ਇਸ ਗੱਲ ਦੀ ਆਸ ਨਹੀਂ ਸੀ ਕਿ ਉਮਰ ਪੱਖੋਂ ਦਿਖਣ ਵਾਲਾ ਬੱਚਾ ਇਤਨੀ ਫੁਰਤੀ ਤੇ ਨਿਡਰਤਾ ਨਾਲ ਉਨ੍ਹਾਂ ਦੇ ਮੁਕਾਬਲੇ ਲਈ ਆ ਖੜ੍ਹਾ ਹੋਵੇਗਾ। ਆਪਣੀ ਸਮਰੱਥਾ ਤੋਂ ਬਾਹਰ ਹੋ ਕੇ ਲੜਦੇ ਹੋਏ ਸਾਹਿਬਜ਼ਾਦੇ ਨੇ ਕਈ ਸੈਨਿਕ ਮਾਰਦੇ ਹੋਏ ਸ਼ਹੀਦੀ ਪ੍ਰਾਪਤ ਕੀਤੀ:

*ਕਈ ਸੁ ਤੁਰਕਨ ਮਾਰ ਤਿਹ ਸ੍ਰੀ ਜੁਝਾਰ ਸਿੰਘ ਸ਼ਹੀਦੀ ਲੀਨ।[੧੮]*

ਸਾਹਿਬਜ਼ਾਦਿਆਂ ਸਮੇਤ ਬਹੁਤ ਸਾਰੇ ਸਿੰਘਾਂ ਦੇ ਸ਼ਹੀਦ ਹੁੰਦੇ-ਹੁੰਦੇ ਸ਼ਾਮ ਪੈ ਗਈ ਅਤੇ ਯੁੱਧ ਵਿਰਾਮ ਹੋ ਗਿਆ, ਪਰ ਗੜ੍ਹੀ ਨੂੰ ਘੇਰਾ ਜਾਰੀ ਰਿਹਾ। ਨਾ ਕੋਈ ਗੜ੍ਹੀ ਦੇ ਅੰਦਰ ਦਾਖ਼ਲ ਹੋਣ ਦੀ ਹਿੰਮਤ ਕਰ ਸਕਦਾ ਸੀ ਅਤੇ ਨਾ ਕੋਈ ਇਸ ਵਿੱਚੋਂ ਬਾਹਰ ਆ ਸਕਦਾ ਸੀ। ਅੱਤ ਦੀ ਸਰਦੀ ਹੋਣ ਦੇ ਬਾਵਜੂਦ ਵੀ ਮੁਗ਼ਲ ਫ਼ੌਜ ਨੇ ਘੇਰਾ ਪੀਡਾ ਕੀਤਾ ਹੋਇਆ ਸੀ। ਅੰਦਰ ਬਚੇ ਹੋਏ ਸਿੰਘਾਂ ਨੇ ਗੁਰਮਤਾ ਕਰ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੜ੍ਹੀ ਛੱਡ ਕੇ ਚਲੇ ਜਾਣ ਦਾ ਹੁਕਮ ਸੁਣਾ ਦਿੱਤਾ। ਰਾਤ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਤਿੰਨ ਹੋਰ ਸਿੰਘ ਗੜ੍ਹੀ ਛੱਡ ਗਏ ਅਤੇ ਇਕ ਵਿਸ਼ੇਸ਼ ਦਿਸ਼ਾ ਵੱਲ ਅੱਗੇ ਜਾ ਕੇ ਮਿਲਣ ਦੀ ਯੋਜਨਾ ਬਣਾਈ।

**ਚਲਦਾ...**

# ਸ਼ਹਾਦਤ ਦਾ ਨੂਰੀ ਜਜ਼ਬਾ ਅਤੇ ਜੋੜ ਮੇਲੇ

*-ਸ. ਜੀ. ਕੇ. ਸਿੰਘ**

*ਡਿਪਟੀ ਕਮਿਸ਼ਨਰ*

ਸਿੱਖ ਇਤਿਹਾਸ ਗੰਭੀਰ ਅਤੇ ਤਿੱਖੇ ਸੰਘਰਸ਼ ਦੀ ਉਪਜ ਹੈ। ਗੈਰ-ਮਾਨਵੀ, ਨਿਰੰਕੁਸ਼, ਦੁਰਾਚਾਰ ਆਪਹੁਦਰੀਆਂ ਅਤੇ ਧਾਰਮਿਕ ਕੱਟੜਵਾਦ ਨਾਲ ਲਬਰੇਜ਼ ਸ਼ਕਤੀਆਂ ਦੇ ਵਿਰੋਧ ਵਿਚ ਵਿੱਢੀ ਚੇਤਨ ਮਾਨਵਵਾਦੀ ਜੱਦੋ-ਜਹਿਦ ਨੇ ਸਿੱਖ ਧਰਮ ਨੂੰ ਸ਼ਹਾਦਤ ਦਾ ਨਵੇਕਲਾ ਅਤੇ ਅਲੌਕਿਕ ਸੰਕਲਪ ਦਿੱਤਾ। ਉਂਝ ਤਾਂ ਇਤਿਹਾਸ ਦਾ ਕੋਈ ਦਿਨ ਇਹੋ ਜਿਹਾ ਨਹੀਂ ਜਿਹੜਾ ਕੁਰਬਾਨੀ ਅਤੇ ਸ਼ਹਾਦਤ ਨਾਲ ਰੰਗਿਆ ਨਹੀਂ ਹੈ ਪਰ ਫਿਰ ਵੀ ਪੋਹ ਦਾ ਮਹੀਨਾ ਸਿੱਖ ਇਤਿਹਾਸ ਵਿਚ ਕੁਰਬਾਨੀਆਂ ਅਤੇ ਸ਼ਹਾਦਤਾਂ ਦਾ ਉਹ ਸਿਖਰ ਹੈ ਜਿਹੜਾ ਚਾਨਣ ਮੁਨਾਰੇ ਦੇ ਰੂਪ ਵਿਚ ਪੂਰੀ ਮਾਨਵਤਾ ਲਈ ਸੱਚ ਦੇ ਮਾਰਗ 'ਤੇ ਚੱਲਣ ਦਾ ਰਾਹ ਦਰਸਾਉਂਦਾ ਹੈ।

ਜਿਉਂ ਹੀ ਪੋਹ ਦਾ ਮਹੀਨਾ ਚੜ੍ਹਦਾ ਹੈ, ਸ਼ਹੀਦੀ ਜੋੜ ਮੇਲਿਆਂ ਦਾ ਸਿਲਸਿਲਾ ਸ਼ੁਰੂ ਹੋ ਜਾਂਦਾ ਹੈ। ਦਸੰਬਰ, ੧੭੦੪ ਈ: ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਿਸ ਵਕਤ ਸ੍ਰੀ ਅਨੰਦਪੁਰ ਸਾਹਿਬ ਨੂੰ ਅਲਵਿਦਾ ਆਖੀ ਤਾਂ ਮੁਗ਼ਲ ਤੇ ਪਹਾੜੀ ਫੌਜਾਂ ਨੇ ਹਮਲਾ ਬੋਲ ਦਿੱਤਾ। ਸਰਸਾ ਨਦੀ ਦੇ ਤੇਜ਼ ਵਹਾਅ ਵਿਚ ਨਾ ਕੇਵਲ ਅਹਿਮ ਅਨਮੋਲ ਵਸਤਾਂ ਅਤੇ ਸਾਹਿਤ ਰੁੜ ਗਿਆ ਸਗੋਂ ਗੁਰੂ ਸਾਹਿਬ ਦਾ ਪੂਰਾ ਪਰਵਾਰ ਵਿੱਛੜ ਗਿਆ। ਗੁਰੂ ਸਾਹਿਬ, ਸਾਹਿਬਜ਼ਾਦਾ ਅਜੀਤ ਸਿੰਘ ਅਤੇ ਜੁਝਾਰ ਸਿੰਘ ਰਾਤ ਦੇ ਹਨ੍ਹੇਰੇ ਵਿਚ ਮਾਤਾ ਗੁਜਰੀ ਅਤੇ ਛੋਟੇ ਸਾਹਿਜ਼ਾਦਿਆਂ ਨਾਲੋਂ ਵੱਖ ਹੋ ਗਏ। ਭਾਈ ਮਨੀ ਸਿੰਘ, ਮਾਤਾ ਸਾਹਿਬ ਦੇਵਾਂ ਜੀ ਅਤੇ ਮਾਤਾ ਸੁੰਦਰੀ ਜੀ ਅਲੱਗ ਹੋ ਕੇ ਦਿੱਲੀ ਵੱਲ ਚੱਲ ਪਏ। ਰਾਤ ਨੂੰ ਹੀ ਰੋਪੜ ਦੇ ਸਥਾਨਕ ਮੁਖੀ ਰੰਗੜ ਨੇ ਗੁਰੂ ਸਾਹਿਬ ਨੂੰ ਨਾਲ ਲੱਗਦੇ ਮਘੇ ਹੋਏ ਇੱਟਾਂ ਦੇ ਭੱਠੇ ਵੱਲ ਇਸ਼ਾਰਾ ਕਰ ਦਿੱਤਾ। ਗੁਰੂ ਸਾਹਿਬ ਦੇ ਘੋੜੇ ਨੇ ਭੱਠੇ ਵਿਚ ਪ੍ਰਵੇਸ਼ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਡੇ ਸਾਹਿਬਜ਼ਾਦਿਆਂ ਅਤੇ ਚਾਲ੍ਹੀ ਸਿੰਘਾਂ ਨਾਲ ਚਮਕੌਰ ਦੀ ਗੜ੍ਹੀ ਵਿਚ ਪਹੁੰਚ ਗਏ।

ਚਮਕੌਰ ਦੀ ਗੜ੍ਹੀ ਉਸ ਅਸਾਂਵੀ ਜੰਗ ਦਾ ਮੈਦਾਨ ਬਣ ਗਈ ਜਿਸ ਦੀ ਮਿਸਾਲ ਦੁਨੀਆ ਵਿਚ ਹੋਰ ਕਿਧਰੇ ਵੀ ਨਹੀਂ ਮਿਲਦੀ। ਇਕ ਪਾਸੇ ਚਾਲ੍ਹੀ ਸਿੰਘ ਤੇ ਸਾਹਿਬਜ਼ਾਦੇ ਅਤੇ ਸਾਹਮਣੇ ਮੁਗ਼ਲ ਹਕੂਮਤ ਦੀ ਵੱਡੀ ਫੌਜ ਦਾ ਲਾਮ ਲਸ਼ਕਰ ਤਲਵਾਰਾਂ ਸੂਤੀ ਖੜ੍ਹਾ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਨੇ ਕਿਵੇਂ ਗੜ੍ਹੀ ਵਿਚ ਹਾਜ਼ਰ

** ੧੫੫੪, ਸੈਕਟਰ ੩੮-ਬੀ, ਚੰਡੀਗੜ੍ਹ। ਮੋ: ੯੮੧੪੦-੬੭੬੩੨*

ਸਿੰਘਾਂ ਨੂੰ ਸੰਬੋਧਨ ਕੀਤਾ, ਅੱਲਾ ਯਾਰ ਖਾਂ ਜੋਗੀ ਨੇ ਆਪਣੀ ਕਵਿਤਾ ਵਿਚ ਇਸ ਵਾਤਾਵਰਨ ਨੂੰ ਬਹੁਤ ਖ਼ੂਬਸੂਰਤੀ ਨਾਲ ਲਿਖਿਆ ਹੈ,

*ਹਮਨੇ ਭੀ ਉਸ ਮੁਕਾਮ ਪਰ ਜਾਨਾ ਹੈ ਜਲਦ ਤਰ,*
*ਜਿਸ ਜਗਾ ਤੁਮ ਕੋ ਕਟਾਨੇ ਪੜੇਂਗੇ ਆਪਣੇ ਸਰ।*
*ਹੋਂਗੇ ਸ਼ਹੀਦ ਲੜਕੇ, ਯਿ ਬਾਕੀ ਦੋ ਪਿਸਰ,*
*ਰਹ ਜਾਊਂਗਾ ਅਕੇਲਾ, ਮੈਂ ਕਲ ਤਕ ਲੁਟਾ ਕੇ ਘਰ।*
*ਪਹਿਲੇ ਪਿਤਾ ਕਟਾਯਾ, ਅਬ ਬੇਟੇ ਕਟਾਉਂਗਾ,*
*ਨਾਨਕ ਕਾ ਬਾਗ ਖ਼ੂਨਿ ਜਿਗਰ ਸੇ ਖਿਲਾਊਂਗਾ।*

ਉਹ ਪਲ ਦਿਲ ਹਿਲਾਉਣ ਵਾਲੇ ਹੋਣਗੇ ਜਦ ਗੁਰੂ ਸਾਹਿਬ ਆਪਣੇ ਸਾਹਿਬਜ਼ਾਦਿਆਂ ਨੂੰ ਜੰਗ ਦੇ ਮੈਦਾਨ ਵਿਚ ਜਾਂਦਿਆਂ ਵੇਖ ਰਹੇ ਹੋਣਗੇ। ਇਤਿਹਾਸ ਦੱਸਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਵਲੋਂ ਲੜੀਆਂ ਚੌਦਾਂ ਲੜਾਈਆਂ ਵਿੱਚੋਂ ਇਹੀ ਇਕ ਲੜਾਈ ਸੀ ਜਿਹੜੀ ਫੈਸਲਾਕੁੰਨ ਨਹੀਂ ਸੀ ਬਾਕੀ ਤੇਰ੍ਹਾਂ ਯੁੱਧ ਗੁਰੂ ਸਾਹਿਬ ਨੇ ਜਿੱਤੇ ਅਤੇ ਆਖਰੀ ਜੰਗ ਦਾ ਮੈਦਾਨ ਖਿਦਰਾਣੇ ਦੀ ਢਾਬ ਸੀ।

ਛੋਟੇ ਹੁੰਦਿਆਂ ਇਹ ਨਹੀਂ ਸੀ ਪਤਾ ਚਲਦਾ ਕਿ ਚਮਕੌਰ ਨਾਉਂ ਦਾ ਕੀ ਅਰਥ ਹੈ। ਪੜਦਿਆਂ ਹੋਇਆਂ ਫਿਰ ਮਾਲੂਮ ਹੋਇਆ ਕਿ ਚਮਕੌਰ ਦੀ ਗੜ੍ਹੀ ਤੋਂ ਹੀ ਸਾਡੇ ਲਈ ਇਹ ਨਵੇਕਲਾ ਅਤੇ ਅਰਥਭਰਪੂਰ ਨਾਂ ਬਣ ਗਿਆ। ਚਮਕੌਰ ਦੀ ਗੜ੍ਹੀ ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ, ਦੋ ਵੱਡੇ ਸਾਹਿਬਜ਼ਾਦਿਆਂ ਅਤੇ ਚਾਲ੍ਹੀ ਕੁ ਭੁੱਖੇ ਭਾਣੇ ਸਿੰਘ ਯੋਧਿਆਂ ਨੇ ਇਕ ਬੇਮਿਸਾਲ ਯੁੱਧ ਲੜਿਆ, ਹੁਣ ਸ੍ਰੀ ਚਮਕੌਰ ਸਾਹਿਬ ਬਣ ਕੇ ਪੂਰੇ ਭਾਰਤ ਲਈ ਇਕ ਮੁਕੱਦਸ ਸਥਾਨ ਬਣ ਗਿਆ। ਚਮਕੌਰ ਦਾ ਯੁੱਧ ਦੁਨੀਆ ਦਾ ਆਪਣੀ ਕਿਸਮ ਦਾ ਅਸਾਵਾਂ ਯੁੱਧ ਸੀ ਜਿਸ ਨੇ ਯੁੱਧਾਂ ਦੇ ਇਤਿਹਾਸ ਨੂੰ ਨਵੀ ਦਿਸ਼ਾ ਦਿੱਤੀ। ਇਹ ਪਹਿਲਾ ਯੁੱਧ ਸੀ ਜਿੱਥੇ ਇਕ ਜਰਨੈਲ ਪਿਤਾ ਨੇ ਆਪਣੇ ਪੁੱਤਰਾਂ ਨੂੰ ਆਪ ਕਿਰਪਾਨ ਸਜ਼ਾ ਕੇ ਦੁਸ਼ਮਣ ਦੀਆਂ ਚੱਲਦੀਆਂ ਤਲਵਾਰਾਂ ਵਿਚ ਭੇਜਿਆ ਹੋਵੇ।

ਇਤਿਹਾਸ ਦੱਸਦਾ ਹੈ ਕਿ ਅਕਸਰ ਜੰਗਾਂ ਦਾ ਮਨੋਰਥ ਭੂਗੋਲਿਕ ਹੱਦਾਂ ਵਧਾਉਣ ਨਾਲ ਹੁੰਦਾ ਹੈ। ਪਰ ਚਮਕੌਰ ਦੀ ਜੰਗ ਦਾ ਰਿਸ਼ਤਾ ਮੁਲਕ, ਕੌਮ ਅਤੇ ਧਰਮਾਂ ਦੀਆਂ ਹੱਦਾਂ ਤੋਂ ਦੂਰ ਮਨੁੱਖਤਾ ਦੇ ਸਾਂਝੇ ਦਰਦ ਲਈ ਸੀ। ਇਸੇ ਕਰਕੇ ਇਹ ਘਟਨਾ ਸਮੁੱਚੀ ਮਾਨਵਤਾ ਦੀ ਸਾਂਝੀ ਵਿਰਾਸਤ ਬਣ ਗਈ। ਇਸ ਅਮੀਰ ਵਿਰਾਸਤ ਦਾ ਇਸ ਤੋਂ ਵੱਡਾ ਸਬੂਤ ਹੋਰ ਕੀ ਹੋ ਸਕਦਾ ਹੈ ਕਿ ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਸੁੱਚੇ ਹੰਝੂਆਂ ਵਿਚ ਭਿੱਜੀ ਬੇਨਜ਼ੀਰ ਕਵਿਤਾ ਜੇ ਕੋਈ ਲਿਖ ਸਕਿਆ ਹੈ ਤਾਂ ਉਹ ਸਿੱਖ ਧਰਮ ਨਾਲ ਸੰਬੰਧਿਤ ਨਹੀਂ, ਸਗੋਂ ਇਕ ਮੁਸਲਮਾਨ ਸੂਫੀ ਸ਼ਾਇਰ ਹਕੀਮ ਮਿਰਜ਼ਾ ਅੱਲਾ ਯਾਰ ਖਾਂ ਜੋਗੀ ਸੀ।

ਸਵਾਮੀ ਵਿਵੇਕਾਨੰਦ ਲਿਖਦੇ ਹਨ ਕਿ ਸਾਹਿਬਜ਼ਾਦਿਆਂ ਨੇ ਆਪਣੀ ਅਦੁੱਤੀ ਸ਼ਹਾਦਤ ਨਾਲ ਐਸੇ ਪੂਰਨੇ ਪਾ ਦਿੱਤੇ ਕਿ ਆਉਣ ਵਾਲੀਆਂ ਪੀੜੀਆਂ ਲਈ ਉਹ

ਚਾਨਣ ਮੁਨਾਰੇ ਬਣੇ ਰਹਿਣਗੇ। ਚਮਕੌਰ ਸਾਹਿਬ ਦਾ ਖ਼ੂਨੀ ਸਾਕਾ ਸਾਡਾ ਅਮੀਰ ਵਿਰਸਾ ਹੈ। ਇਹ ਅਸਥਾਨ ਸਿੱਖਾਂ ਲਈ ਹੀ ਨਹੀਂ ਪੂਰੀ ਮਨੁੱਖਤਾ ਲਈ ਪਵਿੱਤਰ ਸਥਾਨ ਬਣ ਗਿਆ ਹੈ। ਇਹ ਧਰਤੀ ਆਉਣ ਵਾਲੀਆਂ ਪੀੜੀਆਂ ਲਈ ਮਾਰਗ ਦਰਸ਼ਕ ਅਤੇ ਪੂਜਣਯੋਗ ਬਣ ਗਈ ਹੈ।

ਕੀ ਅਸੀਂ ਇਸ ਗੌਰਵਮਈ ਵਿਰਸੇ ਤੋਂ ਚੇਤਨ ਰੂਪ ਵਿਚ ਵਾਕਿਫ ਹਾਂ? ਸ੍ਰੀ ਚਮਕੌਰ ਸਾਹਿਬ ਵਿਚ ਤਿੰਨ ਦਿਨਾ ਸ਼ਹੀਦੀ ਜੋੜ ਮੇਲੇ ਵਿਚ ਬਤੌਰ ਸ਼ਰਧਾਵਾਨ ਮੈਂ ਸ਼ਿਰਕਤ ਕੀਤੀ। ਪੰਜਾਬ ਭਰ ਤੋਂ ਵੱਡੀ ਗਿਣਤੀ ਵਿਚ ਸੰਗਤਾਂ ਇਸ ਸਮਾਗਮ ਵਿਚ ਸ਼ਾਮਲ ਹੁੰਦੀਆਂ ਹਨ। ਗੁਰਦੁਆਰਾ ਸਾਹਿਬ ਵਿਚ ਮੱਥਾ ਟੇਕਣ ਵਾਲਿਆਂ ਦੀਆਂ ਲੰਮੀਆਂ ਕਤਾਰਾਂ ਵੇਖਣ ਨੂੰ ਮਿਲਦੀਆਂ ਹਨ। ਥਾਂ ਥਾਂ ਲੰਗਰ ਲੱਗਦੇ ਹਨ। ਪ੍ਰਬੰਧਕ ਕਮੇਟੀ ਅਤੇ ਜ਼ਿਲ੍ਹਾ ਪ੍ਰਸ਼ਾਸਨ ਵੱਲੋਂ ਸ਼ਰਧਾਲੂਆਂ ਲਈ ਸਹੂਲਤਾਂ ਪ੍ਰਦਾਨ ਕੀਤੀਆਂ ਜਾਂਦੀਆਂ ਹਨ। ਇਸ ਮੇਲੇ ਲਈ ਦਰਜਨਾਂ ਸੇਵਾ-ਸੰਮਤੀਆਂ ਆਪਣਾ ਕਾਰਜ ਕਰਦੀਆਂ ਹਨ। ਪਿੰਡਾਂ ਦੀਆਂ ਕਲੱਬਾਂ ਰਸਤੇ ਰੋਕ ਰੋਕ ਕੇ ਸੰਗਤਾਂ ਨੂੰ ਚਾਹ ਪਾਣੀ ਅਤੇ ਲੰਗਰ ਛਕਾਉਂਦੀਆਂ ਹਨ। ਇਹ ਸਾਰੇ ਕਾਰਜ ਬੜੀ ਸ਼ਰਧਾ ਨਾਲ ਕੀਤੇ ਜਾਂਦੇ ਹਨ। ਪਰ ਸਵਾਲ ਹੈ ਕਿ ਜਿਸ ਉਦੇਸ਼ ਲਈ ਦਸਮ ਪਿਤਾ, ਸਾਹਿਬਜ਼ਾਦਿਆਂ ਅਤੇ ਸਿੰਘਾਂ ਨੇ ਸ਼ਹਾਦਤ ਦਿੱਤੀ ਕੀ ਉਸ ਉਦੇਸ਼ ਲਈ ਮਰ ਮਿਟਣ ਦੀ ਪ੍ਰੇਰਨਾ ਅੱਜ ਵੀ ਸਾਡੇ ਵਿਚ ਮੌਜੂਦ ਹੈ।

ਸ਼ਹੀਦੀ ਜੋੜ ਮੇਲੇ ਵਿਚ ਤਿੰਨ ਸੌ ਨੌਜਵਾਨਾਂ ਨੂੰ ਜਦ ਇਹ ਪੁੱਛਿਆ ਗਿਆ ਕਿ ਕੀ ਉਹ ਚਮਕੌਰ ਦੀ ਗੜ੍ਹੀ ਵਿਚ ਬੇਮਿਸਾਲ ਲੜਾਈ ਅਤੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਬਾਰੇ ਜਾਣਦੇ ਹਨ ਤਾਂ ਕੇਵਲ ਦਸ ਪ੍ਰਤੀਸ਼ਤ ਬੱਚੇ ਪੂਰਨ ਰੂਪ ਵਿਚ ਜਾਣਕਾਰੀ ਦੇ ਸਕੇ। ਪੰਦਰਾਂ ਫ਼ੀਸਦੀ ਬੱਚਿਆਂ ਨੂੰ ਕੁਝ ਕੁ ਗਿਆਨ ਸੀ। ਬਾਕੀ ਇਸ ਇਤਿਹਾਸਿਕ ਘਟਨਾ ਬਾਰੇ ਬਹੁਤਾ ਦੱਸ ਹੀ ਨਹੀਂ ਸਕੇ। ਕੇਵਲ ਤੀਹ ਪ੍ਰਤੀਸ਼ਤ ਬੱਚਿਆਂ ਨੂੰ ਗੁਰੂ ਸਾਹਿਬ ਦੇ ਵੱਡੇ ਸਾਹਿਬਜ਼ਾਦਿਆਂ ਦੇ ਨਾਂ ਪਤਾ ਸਨ। ਇਸ ਸਵਾਲ ਦੇ ਜਵਾਬ ਵਿਚ ਕਿ ਗੁਰੂ ਸਾਹਿਬ ਕਿਸ ਸਥਾਨ ਤੋਂ ਚਮਕੌਰ ਸਾਹਿਬ ਦੀ ਗੜ੍ਹੀ ਪਹੁੰਚੇ ਸਨ ਅਤੇ ਇੱਥੋਂ ਕਿਸ ਸਥਾਨ ਲਈ ਗਏ ਸਨ ਤਾਂ ਕੇਵਲ ਦਸ ਪ੍ਰਤੀਸ਼ਤ ਬੱਚੇ ਅਤੇ ਤੀਹ ਪ੍ਰਤੀਸ਼ਤ ਬਾਲਗ ਇਸ ਸਵਾਲ ਦਾ ਠੀਕ ਉੱਤਰ ਦੇ ਸਕੇ। ਚਮਕੌਰ ਸਾਹਿਬ ਵਿਚ ਸਥਿਤ ਵੱਖ-ਵੱਖ ਗੁਰਦੁਆਰਾ ਸਾਹਿਬਾਨ ਦੀ ਮਹੱਤਤਾ ਬਾਰੇ ਪੁੱਛਣ 'ਤੇ ਕੇਵਲ ਪੰਦਰਾਂ ਪ੍ਰਤੀਸ਼ਤ ਅਤੇ ਪੈਂਤੀ ਪ੍ਰਤੀਸ਼ਤ ਬਾਲਗ ਇਸ ਦਾ ਠੀਕ ਜਵਾਬ ਦੇ ਸਕੇ।

ਸ੍ਰੀ ਚਮਕੌਰ ਸਾਹਿਬ ਅਤੇ ਇਸੇ ਤਰ੍ਹਾਂ ਹੋਰ ਧਾਰਮਿਕ ਸਥਾਨਾਂ ਬਾਰੇ ਸਾਨੂੰ ਬੇਪਨਾਹ ਸ਼ਰਧਾ ਤਾਂ ਹੈ ਪਰ ਜਾਣਕਾਰੀ ਨਹੀਂ ਹੈ। ਬੇਹੱਦ ਸੇਵਾ ਭਾਵ ਹੈ ਪਰ ਇਤਿਹਾਸਿਕ ਘਟਨਾਵਾਂ ਦੇ ਮਹੱਤਵ ਅਤੇ ਉਨ੍ਹਾਂ ਵਿੱਚੋਂ ਨਿਕਲੇ ਸਬਕ ਨੂੰ ਅਸੀਂ

ਵਰਤਮਾਨ ਅਤੇ ਆਉਣ ਵਾਲੀਆਂ ਪੀੜੀਆਂ ਲਈ ਪ੍ਰੇਰਨਾ ਸਰੋਤ ਨਹੀਂ ਬਣਾ ਸਕੇ। ਇਤਿਹਾਸਿਕ ਘਟਨਾਵਾਂ ਬੇਸ਼ੁਮਾਰ ਨਸੀਹਤਾਂ ਲੈ ਕੇ ਬੈਠੀਆਂ ਹੁੰਦੀਆਂ ਹਨ ਇਨ੍ਹਾਂ ਨੂੰ ਅਸੀਂ ਖ਼ੁਦ ਗ੍ਰਹਿਣ ਕਰਨਾ ਹੈ।

ਸਿੱਖ ਧਰਮ ਦੇ ਸ਼ਰਧਾਲੂਆਂ ਦੀ ਬਹੁਤ ਗਿਣਤੀ ਪਿੰਡਾਂ ਵਿਚ ਵੱਸਦੀ ਹੈ। ਕਿਸਾਨ, ਖੇਤੀ ਮਜ਼ਦੂਰ ਅਤੇ ਦਿਹਾਤੀ ਵੱਸੋਂ ਸਿੱਖਿਆ ਵਿਚ ਪਿੱਛੇ ਰਹਿਣ ਕਾਰਨ ਆਰਥਿਕ ਵਿਕਾਸ ਵਿਚ ਵੀ ਪੱਛੜੀ ਨਜ਼ਰ ਆ ਰਹੀ ਹੈ। ਗੁਰੂ ਸਾਹਿਬਾਨ ਵੱਲੋਂ ਉਹ ਸੰਸਥਾਗਤ ਢਾਂਚਾ ਸਥਾਪਿਤ ਕੀਤਾ ਗਿਆ ਜਿਸ ਦੀ ਉਨ੍ਹਾਂ ਸਮਿਆਂ ਵਿਚ ਦੁਨੀਆ ਵਿਚ ਕਿਤੇ ਸੂਹ ਨਹੀਂ ਸੀ। ੧੭੫੬ ਬਿਕ੍ਰਮੀ ਵਿਚ ਵੈਸਾਖੀ ਨੂੰ ਲੋਕਤੰਤਰ ਪ੍ਰਣਾਲੀ ਦੀ ਨੀਂਹ ਰੱਖੀ ਜਦ ਵਿਸ਼ਵ ਵਿਚ ਕਿਤੇ ਵੀ ਲੋਕ ਰਾਜ ਦੀ ਰੋਸ਼ਨੀ ਨਹੀਂ ਸੀ। ਇਸ ਸਭ ਕੁਝ ਦੇ ਬਾਵਜੂਦ ਅਸੀਂ ਸਿੱਖ ਧਰਮ ਬਾਰੇ ਜਾਣਕਾਰੀ ਜਾਂ ਪਛਾਣ ਨੂੰ ਸੰਸਾਰ ਦੇ ਲੋਕਾਂ ਤਕ ਸ਼ਿੱਦਤ ਨਾਲ ਨਹੀਂ ਪਹੁੰਚਾ ਸਕੇ। ਹਰ ਪਿੰਡ ਸ਼ਹਿਰ ਵਿਚ ਸੁਸ਼ੋਭਿਤ ਗੁਰਦੁਆਰਾ ਸਾਹਿਬ ਤੋਂ ਅਸੀਂ ਗੁਰੂ ਸਾਹਿਬਾਨ ਦਾ ਉਹ ਸੰਦੇਸ਼ ਦੇਣ ਵਿਚ ਕਾਮਯਾਬ ਨਹੀਂ ਹੋਏ ਜਿਸ ਨਾਲ ਨਸ਼ਿਆਂ ਤੋਂ ਮੁਕਤ, ਕੁੜੀ ਮਾਰ ਰਹਿਤ, ਵਾਤਾਵਰਨ ਸੰਭਾਲਣ ਵਾਲਾ ਅਤੇ ਸਮਾਨਤਾ ਭਰਪੂਰ ਸਮਾਜ ਦੀ ਸਥਾਪਨਾ ਹੋ ਸਕਦੀ।

ਅੱਜ ਪੰਜਾਬ ਵਿਸ਼ੇਸ਼ ਰੂਪ ਵਿਚ ਸਿੱਖ ਸਮਾਜ ਉਂਵ ਹੀ ਜਾਤ-ਪਾਤ ਅਤੇ ਊਚ-ਨੀਚ ਦੀਆਂ ਵੰਡੀਆਂ ਵਿਚ ਸਿਸਕ ਰਿਹਾ ਹੈ ਜਿਵੇਂ ਗੁਰੂ ਸਾਹਿਬਾਨ ਦੇ ਮਾਰਗ ਦਰਸ਼ਨ ਤੋਂ ਪਹਿਲਾਂ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਿਰਤ ਸੱਭਿਆਚਾਰ ਤੋਂ ਅਣਜਾਣ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸਹਿਣਸ਼ੀਲਤਾ ਤੋਂ ਅਭਿੱਜ ਅਤੇ ਕੁਰਬਾਨੀ ਦੀ ਸਿਖਰ ਸ੍ਰੀ ਗੁਰੂ ਤੇਗ ਬਹਾਦਰ ਅਤੇ ਦਸਮ ਪਿਤਾ ਦੇ ਪੂਰਨਿਆਂ ਦਾ ਉਲਟ ਖੜਾ ਹੈ। ਪੁਨਰ ਜਾਗ੍ਰਿਤੀ ਅਤੇ ਤਿੱਖਾ ਸਮਾਜ ਸੁਧਾਰ ਸਮੇਂ ਦੀ ਮੰਗ ਹੈ।

ਕਾਲਜ ਪੜ੍ਹਦਿਆਂ ਭਾਸ਼ਣ ਪ੍ਰਤੀਯੋਗਤਾ ਵਿਚ ਇਕ ਵਿਸ਼ਾ ਮੌਕੇ 'ਤੇ ਬੋਲਣ ਲਈ ਦਿੱਤਾ ਗਿਆ। ਵਿਸ਼ਾ ਸੀ, 'ਕਾਸ਼..... ਬਹੁਤ ਸਾਰੇ ਵਿਦਿਆਰਥੀਆਂ ਨੇ ਮਨ ਭਾਉਂਦੇ ਵਿਸ਼ੇ ਚੁਣੇ। ਇਕ ਜਮਾਤੀ ਨੇ ਵਿਸ਼ਾ ਚੁਣਿਆ ਸੀ, "ਕਾਸ਼ ਸ੍ਰੀ ਗੁਰੂ ਗੋਬਿੰਦ ਸਿੰਘ ਯੂਰਪ ਵਿਚ ਪੈਦਾ ਹੁੰਦੇ"। ਪੰਜ ਮਿੰਟਾਂ ਦੇ ਮੌਕੇ ਦੇ ਭਾਸ਼ਣ ਵਿਚ ਉਸ ਨੇ ਸਿੱਟਾ ਕੱਢਿਆ ਕਿ ਜੇ ਅਜਿਹਾ ਹੋਇਆ ਹੁੰਦਾ ਤਾਂ ਪੂਰੀ ਧਰਤੀ 'ਤੇ ਸਿੱਖ ਧਰਮ ਪਸਰਿਆ ਹੁੰਦਾ। ਇਹ ਵਕਤਾ ਮੁਕਾਬਲੇ ਵਿਚ ਜੇਤੂ ਰਿਹਾ। ਭਾਵ ਅਸੀਂ ਆਪਣੇ ਬੇਸ਼ਕੀਮਤੀ ਵਿਰਸੇ ਨੂੰ ਸੰਭਾਲਣ ਅਤੇ ਪੂਰੀ ਮਨੁੱਖਤਾ ਵਿਚ ਫੈਲਾਉਣ ਵਿਚ ਕਾਮਯਾਬ ਨਹੀਂ ਹੋਏ।

ਇਸ ਅਨਮੋਲ ਵਿਰਾਸਤ ਦੇ ਵਾਰਸ ਹਾਂ ਅਸੀਂ ਅਤੇ ਸਾਡੇ ਅੱਜ ਦੇ ਬੱਚੇ। ਜੇਕਰ ਪਰਵਾਰ ਅਤੇ ਸਕੂਲ ਵਿਚ ਚਮਕੌਰ ਦੀ ਗੜ੍ਹੀ ਦੀ ਲੜਾਈ ਅਤੇ ਸਾਕਾ ਸਰਹਿੰਦ ਦਾ ਪਾਠ ਮੁੱਢ ਵਿਚ ਅਤੇ ਠੀਕ ਢੰਗ ਨਾਲ ਪੜ੍ਹਾਇਆ ਜਾਂਦਾ ਤਾਂ ਜ਼ਰੂਰ 'ਚਮਕੌਰ' ਨਾਂ ਦਾ ਮਹੱਤਵ ਸਾਨੂੰ ਬਚਪਨ ਵਿਚ ਹੀ ਪਤਾ ਲੱਗ ਜਾਂਦਾ। ਪਿਛਲੀ

ਪੀੜੀ ਵਿਚ ਸਿੱਖ ਪਰਵਾਰਾਂ ਵਿਚ ਚਮਕੌਰ ਸਿੰਘ ਨਾਂ ਅਕਸਰ ਮਿਲਦੇ ਸਨ। ਹੁਣ ਕਿਉਂ ਨਹੀਂ? ਇਸ ਸਵਾਲ ਦਾ ਜਵਾਬ ਲੱਭਦਿਆਂ ਮੈਂ ਜੋੜ ਮੇਲੇ ਦਾ ਹਰ ਹਿੱਸਾ ਗਾਹ ਮਾਰਿਆ ਪਰ ਮੈਨੂੰ ਕੋਈ ਚਮਕੌਰ ਸਿੰਘ ਨਹੀਂ ਟੱਕਰਿਆ। ਦੁਖਾਂਤ ਇਹ ਹੈ ਕਿ ਅਸੀਂ ਖ਼ੁਦ ਤਿਆਗ ਅਤੇ ਕੁਰਬਾਨੀ ਦੇ ਸੱਭਿਆਚਾਰ ਤੋਂ ਅਭਿੱਜ ਹਾਂ। ਉਪਰਲੇ ਮਨੋਂ ਕੌਮ ਉਸਾਰੀ ਦੇ ਨਗਮੇ ਗਾਉਂਦੇ ਅਤੇ ਅਰਦਾਸਾਂ ਕਰਦੇ ਹਾਂ ਜਿਸ ਦਾ ਅਸਰ ਸਾਡੇ ਸਾਹਮਣੇ ਹੀ ਹੈ। ਵਿਆਹ ਸ਼ਾਦੀਆਂ ਅਤੇ ਸਮਾਜਿਕ ਸਮਾਰੋਹਾਂ ਵਿੱਚੋਂ ਪਗੜੀਧਾਰੀ ਮੁੰਡੇ ਲੱਭਣੇ ਪੈਂਦੇ ਹਨ ਅਤੇ ਜਦ ਗੌਰਵਮਈ ਇਤਿਹਾਸ ਦੀ ਗੱਲ ਛੇੜੀਏ ਤਾਂ ਪਾਸਾ ਵੱਟ ਕੇ ਅਗਾਂਹ ਹੋ ਜਾਂਦੇ ਹਨ।

ਬੱਚੇ ਹਰ ਕੌਮ ਦਾ ਅਮੁੱਲ ਖ਼ਜ਼ਾਨਾ ਹੁੰਦੇ ਹਨ। ਜੋ ਕੁਝ ਅਸੀਂ ਵਿਵਹਾਰਕ ਰੂਪ ਵਿਚ ਆਪਣੀ ਜ਼ਿੰਦਗੀ ਵਿਚ ਕਰਦੇ ਹਾਂ ਉਸ ਦਾ ਸਿੱਧਾ ਅਸਰ ਬੱਚਿਆਂ ਦੀ ਸ਼ਖਸ਼ੀਅਤ 'ਤੇ ਪੈਂਦਾ ਹੈ। ਅਸੀਂ ਘਰਾਂ ਵਿਚ ਅਤੇ ਸਕੂਲਾਂ ਵਿਚ ਉਸ ਕਿਸਮ ਦਾ ਵਾਤਾਵਰਨ ਪੈਦਾ ਕਰਨ ਵਿਚ ਕਾਮਯਾਬ ਨਹੀਂ ਹੋਏ ਜਿਸ ਵਿਚ ਬੱਚੇ ਅਮੀਰ ਸੱਭਿਆਚਾਰ ਅਤੇ ਗੌਰਵਮਈ ਇਤਿਹਾਸ ਬਾਰੇ ਜਾਣ ਸਕਣ। ਸ਼ਹੀਦੀ ਜੋੜ ਮੇਲੇ ਦੌਰਾਨ ਕੋਈ ਇਹੋ ਜਿਹਾ ਉਚੇਚ ਨਜ਼ਰ ਨਹੀਂ ਆਇਆ ਜਿਸ ਰਾਹੀਂ ਸਾਡੇ ਬੱਚੇ ਅਤੇ ਨੌਜਵਾਨ ਸਾਹਿਬਜ਼ਾਦਿਆਂ ਦੀ ਸ਼ਹਾਦਤ ਸੰਬੰਧੀ ਸਾਹਿਤ ਅਤੇ ਹੋਰ ਜਾਣਕਾਰੀ ਲੈ ਸਕਣ। ਜਿੱਥੇ ਦੁਨੀਆ ਦੀ ਇਕ ਨਵੇਕਲੀ ਲੜਾਈ ਲੜੀ ਗਈ ਸੀ ਇਸ ਥਾਂ ਉੱਚ ਪੱਧਰ ਦਾ ਸੈਨਿਕ ਸਕੂਲ ਜਾਂ ਯੂਨੀਵਰਸਿਟੀ ਸਥਾਪਿਤ ਕੀਤੀ ਜਾਣੀ ਚਾਹੀਦੀ ਹੈ। ਬੱਚਿਆਂ ਦੀ ਪ੍ਰੇਰਣਾ ਲਈ ਸਿੱਖ ਇਤਿਹਾਸ ਨਾਲ ਸੰਬੰਧਿਤ ਖੂਬਸੂਰਤ ਲਾਇਬ੍ਰੇਰੀ ਅਤੇ ਅਜਾਇਬਘਰ ਉਸਾਰਨਾ ਵੀ ਜ਼ਰੂਰੀ ਹੈ। ਧਾਰਮਿਕ ਅਤੇ ਸਮਾਜ ਸੇਵੀ ਸੰਸਥਾਵਾਂ ਨੂੰ ਇਸ ਪਾਸੇ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ।

ਹਰ ਸ਼ਹਿਰ ਅਤੇ ਪਿੰਡ ਵਿਚ ਸਾਹਿਬਜ਼ਾਦਿਆਂ ਦੀ ਯਾਦ ਵਿਚ ਬਹੁਮੰਤਵੀ ਬਾਲ-ਭਵਨ ਉਸਾਰੇ ਜਾਣ ਜਿਨ੍ਹਾਂ ਵਿਚ ਉਚ ਪੱਧਰੀ ਲਾਇਬ੍ਰੇਰੀ ਹੋਵੇ ਜਿੱਥੇ ਇਨ੍ਹਾਂ ਇਤਿਹਾਸਿਕ ਸਿਤਾਰਿਆਂ ਨਾਲ ਸੰਬੰਧਿਤ ਪ੍ਰੇਰਨਾ ਭਰਪੂਰ ਸਾਹਿਤ ਰੱਖਿਆ ਜਾਵੇ ਤਾਂ ਜੋ ਆਉਣ ਵਾਲੇ ਸਮੇਂ ਵਿਚ ਕੌਮ ਆਪਣੀ ਹੋਣੀ ਆਪ ਘੜਣ ਦੇ ਸਮਰੱਥ ਰਹੇ। ਸਾਨੂੰ ਸਭ ਨੂੰ ਅੰਤਰਮੁਖੀ ਹੋ ਕੇ ਸੋਚਣ ਦੀ ਜ਼ਰੂਰਤ ਹੈ ਕਿ ਕੀ ਅਜਿਹੇ ਵਿਰਸੇ ਦੇ ਮਾਲਕ ਹੋ ਕੇ ਅਸੀਂ ਸਾਹਮਣੇ ਖੜੀਆਂ ਵੰਗਾਰਾਂ ਦਾ ਸਾਹਮਣਾ ਕਰਨ ਦੇ ਸਮੱਰਥ ਹਾਂ? ਕੀ ਚਮਕੌਰ ਦੀ ਜੰਗ ਦੇ ਆਦਰਸ਼ ਸਾਡੇ ਅੰਦਰ ਉਤਸ਼ਾਹ, ਪ੍ਰੇਰਨਾ ਅਤੇ ਲਗਨ ਦੇ ਦੀਪ ਜਗਾਉਂਦੇ ਹਨ? ਕੁਝ ਵੀ ਹੋਵੇ ਜਾਪਦਾ ਇਸ ਤਰ੍ਹਾਂ ਹੈ ਜਿਵੇਂ ਸ੍ਰੀ ਚਮਕੌਰ ਸਾਹਿਬ ਦੀ ਧਰਤੀ 'ਤੇ ਡੁੱਲ੍ਹਿਆ ਸ਼ਹੀਦਾਂ ਦਾ ਖ਼ੂਨ ਇਹ ਕਹਿ ਰਿਹਾ ਹੋਵੇ,

*ਅਬ ਇਤਨਾ ਸ਼ੋਰ ਹੈ ਕੁਛ ਭੀ ਸਮਝ ਨਹੀਂ ਆਤਾ,*
*ਵੋ ਦਿਨ ਭੀ ਥੇਂ ਕਿ ਸਿਤਾਰੋਂ ਸੇ ਬਾਤ ਕੀ ਹਮਨੇ।*

■

# ਪਟਨਾ ਸਾਹਿਬ ਤੋਂ ਚਮਕੌਰ ਸਾਹਿਬ ਤਕ ਸ਼ਹੀਦ ਬਾਬਾ ਸੰਗਤ ਸਿੰਘ ਜੀ ਦਾ ਸਰਵੇਖਣ

*-ਕਵੀਸ਼ਰ ਸਵਰਨ ਸਿੰਘ 'ਭੌਰ'**

ਸੰਸਾਰ ਵਿਚ ਕੁਝ ਐਸੀਆਂ ਸ਼ਖ਼ਸੀਅਤਾਂ ਆਉਂਦੀਆਂ ਹਨ, ਜੋ ਆਪਣੇ ਪੁਰਖਿਆਂ ਨੂੰ ਤੇ ਆਉਣ ਵਾਲੀ ਸਲਤਨਤ ਨੂੰ ਅਮਰ ਕਰ ਜਾਂਦੀਆਂ ਹਨ। ਸ੍ਰੀ ਗੁਰੂ ਰਾਮਦਾਸ ਜੀ ਨੇ ਜਦੋਂ ਗੁਰੂ ਕਾ ਚੱਕ ਵਸਾਇਆ ਤਾਂ ਸਤਿਗੁਰਾਂ ਦੇ ਦਰਸ਼ਨ ਕਰਨ ਵਾਸਤੇ ਦੇਸ ਦਸੰਤਰਾਂ ਦੀਆਂ ਸੰਗਤਾਂ ਦਸਵੰਧ ਦੀ ਭੇਟਾ ਗੁਰੂ ਦਰਬਾਰ ਵਿਚ ਲੈ ਕੇ ਆਉਂਦੀਆਂ ਤੇ ਗੁਰੂ-ਕਿਰਪਾ ਦੀਆਂ ਪਾਤਰ ਬਣਦੀਆਂ। ਭਾਈ ਜਰਨੈਲ ਜੀ ਨਾਲ ਸੰਗਤਾਂ ਵੀ ਦਸਵੰਧ ਭੇਟਾ ਲੈ ਕੇ ਆਈਆਂ। ਗੁਰੂ-ਘਰ ਵਾਸਤੇ ਕੱਪੜਾ ਬੁਣ ਕੇ (ਜੁਲਾਹਾ) ਕਿਰਤ ਨਾਲ ਸੰਬੰਧਿਤ ਸੰਗਤ ਨੇ ਕੱਪੜੇ ਦੇ ਥਾਨ ਗੁਰੂ-ਘਰ ਭੇਟਾ ਕੀਤੇ। ਇਨ੍ਹਾਂ ਦੀ ਸੇਵਾ ਤੋਂ ਖੁਸ਼ ਹੋ ਕੇ ਸ੍ਰੀ ਗੁਰੂ ਰਾਮਦਾਸ ਜੀ ਨੇ ਬਚਨ ਕੀਤਾ, 'ਮੇਰੇ ਨਾਮ ਨਾਲ ਜਾਣੇ ਜਾਂਦੇ ਰਾਮਦਾਸੀਏ ਸਿੱਖ ਗੁਰੂ ਦਰ ਪ੍ਰਵਾਨ ਹੋ ਗਏ ਹਨ, ਇਨ੍ਹਾਂ ਦੀ ਸਾਂਝ ਗੁਰੂ ਨਾਨਕ ਸਾਹਿਬ ਦੇ ਘਰ ਨਾਲ ਪੁਸ਼ਤਾਂ ਤਕ ਬਣੀ ਰਹੇਗੀ ਤੇ ਸੰਗਤਾਂ ਨੂੰ ਸਿਰਪਾਉ ਦੀ ਬਖ਼ਸ਼ਿਸ਼ ਕੀਤੀ ਸੰਗਤ ਵਿੱਚੋਂ ਮੁਖੀ ਸਿੱਖ ਭਾਈ ਜਰਨੈਲ ਜੀ ਸਨ ਜੋ ਭਾਈ ਸੰਗਤ ਸਿੰਘ ਦੇ ਵੱਡਿਆਂ ਵਜੋਂ ਪ੍ਰਸਿੱਧ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਪਿੱਛੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਤਾ ਦੀ ਜ਼ਿੰਮੇਵਾਰੀ ਸੰਭਾਲ ਕੇ ਮੀਰੀ ਅਤੇ ਪੀਰੀ ਧਾਰਨ ਕੀਤੀਆਂ। ਸੰਗਤਾਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਖੜਗਧਾਰੀ ਕਹਿੰਦੀਆਂ ਸਨ। ਸਤਿਗੁਰਾਂ ਹੁਕਮਨਾਮੇ ਸੰਗਤਾਂ ਨੂੰ ਭੇਜੇ ਤੇ ਕਿਹਾ ਚੰਗੇ ਤੋਹਫਿਆਂ ਦੀ ਥਾਂਵੇਂ ਘੋੜੇ ਅਤੇ ਸ਼ਸਤਰ ਸੰਗਤਾਂ ਭੇਟਾ ਕਰਨ। ਸਿੱਖ ਆਪ ਵੀ ਹਥਿਆਰਬੰਦ ਹੋ ਕੇ ਗੁਰੂ-ਦਰਬਾਰ ਦੇ ਦਰਸ਼ਨ ਕਰਨ ਵਾਸਤੇ ਆਉਣ। ਸੰਗਤਾਂ ਦੇਸ਼ ਦੇ ਕੋਨੇ-ਕੋਨੇ ਤੋਂ ਜਥਿਆਂ ਦੇ ਰੂਪ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਪਾਸ ਆਪਣੀਆਂ ਸੇਵਾਵਾਂ ਪੇਸ਼ ਕਰਦੀਆਂ, ਪਰੰਤੂ ਕੁਝ ਸਿੱਖਾਂ ਦੇ ਦਿਲ ਵਿਚ ਸ਼ਰਧਾ ਦੇ ਸੋਮੇ ਹੀ ਸਨ ਗਰੀਬ ਹੋਣ ਦੇ ਨਾਤੇ ਕੇਵਲ ਆਪਣੀਆਂ ਜਾਨਾਂ ਹੀ ਭੇਟਾ ਦੇ ਰੂਪ ਵਿਚ ਹਾਜ਼ਰ ਕਰ ਸਕਦੇ ਸਨ। ਗੁਰ ਬਿਲਾਸ ਪਾਤਸ਼ਾਹੀ ਛੇਵੀ ਅਤੇ ਮੈਕਾਲਿਫ ਅਨੁਸਾਰ:

"ਹਮ ਅਨਾਥ ਭੇਟ ਸਿਰ ਦੀਏ। ਦਯਾਸਿੰਧੁ ਚਾਹੈ ਜਬ ਲੀਏ॥੭੧॥"

ਜਲੰਧਰ ਤੋਂ ਹੁਸ਼ਿਆਰਪੁਰ ਰੋਡ 'ਤੇ ਪਿੰਡ ਜੰਡੂ ਸਿੰਘਾ ਸਥਿਤ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਦਰਸ਼ਨ ਕਰਨ ਵਾਸਤੇ ਭਾਈ ਸੁਧਾ ਤੇ ਭਾਈ

**ਪਿੰਡ ਤੇ ਡਾਕ: ਸਰਲੀ ਕਲਾਂ ਤਹਿਸੀਲ ਖਡੂਰ ਸਾਹਿਬ, ਜ਼ਿਲ੍ਹਾ ਤਰਨ ਤਾਰਨ (ਪੰਜਾਬ) ਮੋ: ੯੮੭੬੧-੧੫੫੮੭*

ਬੁਧਾ ਹੋਰ ਸੰਗਤਾਂ ਦੇ ਨਾਲ ਰਾਮਦਾਸੀਏ ਸਿੱਖ ਵੀ ਹਾਜ਼ਰ ਹੋਏ। ਇਨ੍ਹਾਂ ਤੋਂ ਇਲਾਵਾ ਸਪਰੋੜ ਖੇੜੀ ਦੇ ਭਾਈ ਭਾਨੂੰ ਜੀ ਵੀ ਸ਼ਾਮਲ ਹੋਏ ਜੋ ਭਾਈ ਸੰਗਤ ਸਿੰਘ ਜੀ ਦੇ ਦਾਦਾ ਜੀ ਸਨ ਜਿਨ੍ਹਾਂ ਨੇ ਸਿੱਖੀ ਦੇ ਸਕੂਲ ਵਿਚ ਦਾਖ਼ਲ ਹੋਣ ਲਈ ਆਪਣਾ ਸਿਰ ਤਲੀ ਉੱਤੇ ਰੱਖ ਕੇ ਇਨ੍ਹਾਂ ਵਾਕਾਂ ਨੂੰ ਸਮਰਪਿਤ ਹੋ ਕੇ ਇਨ੍ਹਾਂ ਨੂੰ ਪ੍ਰਵਾਨ ਕਰਦਿਆਂ ਪੜ੍ਹਿਆ:

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥ (ਪੰਨਾ ੫੭੯)*
*ਜੋ ਸੂਰਾ ਤਿਸ ਹੀ ਹੋਇ ਮਰਣਾ॥ ਜੋ ਭਾਗੈ ਤਿਸੁ ਜੋਨੀ ਫਿਰਣਾ॥ (ਪੰਨਾ ੧੦੧੯)*

ਰਾਮਦਾਸੀਏ ਸਿੱਖਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸ਼ਰਨ ਵਿਚ ਉਨ੍ਹਾਂ ਵੱਲੋਂ ਲੜੀਆਂ ਜੰਗਾਂ ਵਿਚ ਬਹਾਦਰੀ ਦੇ ਜੌਹਰ ਦਿਖਾਉਂਦਿਆਂ ਵੈਰੀਆਂ ਨੂੰ ਕਰਾਰੇ ਹੱਥ ਦਿਖਾਏ। ਬਾਬਾ ਸੰਗਤ ਸਿੰਘ ਜੀ ਦੇ ਵੱਡੇ-ਵਡੇਰੇ ਪੁਰਾਣੇ ਜ਼ਮਾਨੇ ਵਿਚ ਪਿੰਡ ਬੰਗੇ ਰਹਿੰਦੇ ਸਨ, ਜਲੰਧਰ ਜ਼ਿਲ੍ਹੇ ਫਗਵਾੜਾ ਦੇ ਇਲਾਕੇ ਪਿੰਡ ਖੇੜੀ ਸਪਰੋੜ ਦੇ ਵਸਨੀਕ ਆਪ ਨੂੰ ਬੰਗੇਸਰ ਨਾਮ ਨਾਲ ਵੀ ਪੁਕਾਰਦੇ ਸਨ। ਇਨ੍ਹਾਂ ਰਾਮਦਾਸੀਆਂ ਸਿੱਖਾਂ ਨੇ ਜਦੋਂ ਖੰਡੇ-ਬਾਟੇ ਦੀ ਪਾਹੁਲ ਛਕੀ ਅਤੇ ਤਿਆਰ-ਬਰ-ਤਿਆਰ ਹੋ ਗਏ ਤਾਂ ਮੁਗ਼ਲ ਸ਼ਾਸਕਾਂ ਨੇ ਇਨ੍ਹਾਂ ਦੀ ਬਾਬਤ ਔਰੰਗਜ਼ੇਬ ਨੂੰ ਸਾਰੀ ਕਹਾਣੀ ਜਾ ਦੱਸੀ। ਹਕੂਮਤ ਨੇ ਇਕ ਖਾਸ ਫਤਵਾ ਜਾਰੀ ਕਰ ਕੇ ਇਨ੍ਹਾਂ ਦੀ ਜਾਇਦਾਦ ਜਬਤ ਕਰ ਕੇ ਇਨ੍ਹਾਂ ਨੂੰ ਬਾਗੀ ਕਰਾਰ ਦੇ ਦਿੱਤਾ। ਪਿੰਡ ਖੇੜੀ ਜਾਲਮ ਹਕੂਮਤ ਨੇ ਬੇਰਹਿਮੀ ਨਾਲ ਤਹਿਸ-ਨਹਿਸ ਕਰ ਦਿੱਤਾ ਜੋ ਅੱਜ ਵੀ ਥੇਹ ਦੀ ਸ਼ਕਲ ਵਿਚ ਦੇਖਿਆ ਜਾ ਸਕਦਾ ਹੈ। ਬਾਬਾ ਸੰਗਤ ਸਿੰਘ ਜੀ ਦੇ ਖ਼ਾਨਦਾਨ ਨਾਲ ਸੰਬੰਧਿਤ ਬਹੁਤ ਸਾਰੇ ਗੁਰਸਿੱਖ ਪਿੰਡ ਖੇੜੀ ਤੋਂ ਉੱਜੜ-ਪੁੱਜੜ ਕੇ ਆਏ ਅੱਜ ਵੀ ਚੱਕ ਗੁਰੂ ਜੰਡਾਲੀ, ਖੋਥੜਾ ਰੁੜਕਾ ਖੁਰਦ, ਆਦਿਕ ਪਿੰਡਾਂ ਵਿਚ ਗੁਰੂ ਪੰਥ ਦੀ ਸੇਵਾ ਨੂੰ ਸਮਰਪਿਤ ਹਨ। ਜਦੋਂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਦਿੱਲੀ ਵਿਖੇ ਜੋਤੀ-ਜੋਤ ਸਮਾਉਣ ਵੇਲੇ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਗਰੀਬ-ਨਿਵਾਜ ਸਤਿਗੁਰੂ ਜੀ ਆਪ ਤੋਂ ਪਿੱਛੋਂ ਸਿੱਖ ਕੌਮ ਦੀ ਕੌਣ ਅਗਵਾਈ ਕਰੇਗਾ ਤਾਂ ਅਠਵੇਂ ਪਾਤਸ਼ਾਹ ਨੇ ਸਿੱਖਾਂ ਨੂੰ ਧੀਰਜ ਦੇ ਕੇ ਕਿਹਾ, ਬਾਬਾ ਬਕਾਲੇ ਵਿਚ ਹੈ, ਜੋ ਸਾਡੇ ਤੋਂ ਬਾਅਦ ਸਿੱਖ ਕੌਮ ਦੇ ਨੌਵੇਂ ਗੁਰੂ ਹੋਣਗੇ। ਬਹੁਤ ਸਾਰੇ ਸੋਢੀ, ਰਾਮਰਾਈਏ, ਧੀਰ ਮੱਲੀਏ ਬਾਬੇ ਬਕਾਲੇ ਵਿਚ ਗੁਰੂ ਬਣ ਬੈਠੇ ਸਨ ਜਦੋਂ ਮੱਖਣ ਸ਼ਾਹ ਲੁਬਾਣੇ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਪ੍ਰਗਟ ਕੀਤਾ ਤਾਂ ਸੰਗਤਾਂ ਗੁਰੂ ਦਰਸ਼ਨਾਂ ਨੂੰ ਆਉਣ ਲੱਗੀਆਂ। ਭਾਈ ਰਣੀਆ ਜੀ ਵੀ ਆਪਣੀ ਧਰਮ ਪਤਨੀ ਬੀਬੀ ਅਮਰੋ ਨਾਲ ਬਾਬੇ ਬਕਾਲੇ ਪਹੁੰਚ ਕੇ ਗੁਰੂ ਪਰਵਾਰ ਦੀ ਸੇਵਾ ਵਿਚ ਜੁਟ ਗਏ। ਕੁਝ ਸਮੇਂ ਤੋਂ ਬਾਅਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਮਾਖੋਵਾਲ ਦਾ ਥੇਹ ਕਹਿਲੂਰ ਦੇ ਰਾਜੇ ਪਾਸੋਂ ਮੁੱਲ ਲੈ ਕੇ ਬਾਬਾ ਬੁੱਢਾ ਸਾਹਿਬ ਜੀ ਦੇ ਪੋਤਰੇ ਬਾਬਾ ਗੁਰਦਿੱਤਾ ਜੀ ਪਾਸੋਂ ਨੀਂਹ ਰਖਵਾ ਕੇ ਆਪਣੀ ਮਾਤਾ ਨਾਨਕੀ ਜੀ ਦੇ ਨਾਮ 'ਤੇ ਨਗਰ

ਦਾ ਨਾਂ ਨਾਨਕੀ ਚੱਕ ਰੱਖਿਆ। ਪਿੱਛੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਇੱਥੇ ਕਿਲ੍ਹਾ ਉਸਾਰ ਕੇ ਉਸ ਦਾ ਨਾਮ ਸ੍ਰੀ ਅਨੰਦਪੁਰ ਸਾਹਿਬ ਰੱਖਿਆ ਤਾਂ ਨਗਰ ਦਾ ਨਾਂ ਵੀ ਅਨੰਦਪੁਰ ਸਾਹਿਬ ਪੈ ਗਿਆ ਜੋ ਹੁਣ ਤਕ ਪ੍ਰਚਲਿਤ ਹੈ। ਇਸ ਸ਼ਹਿਰ ਵਿਚ ਬਹੁਤ ਸਾਰੇ ਲੋਕ ਕਾਰੋਬਾਰ ਵਾਸਤੇ ਏਥੇ ਆ ਵੱਸੇ ਭਾਈ ਰਣੀਆ ਜੀ ਆਪਣੀ ਪਤਨੀ ਸਮੇਤ ਗੁਰੂ ਸੇਵਾ ਵਿਚ ਜੁਟੇ ਰਹੇ। ਬੀਬੀ ਅਮਰੋ ਜੀ ਬਤੌਰ ਟਹਿਲਣ ਮਾਤਾਵਾਂ ਦੀ ਸੇਵਾ ਕਰਦੇ, ਭਾਈ ਰਣੀਆ ਜੀ ਗੁਰੂ ਦੇ ਲੰਗਰ ਵਾਸਤੇ ਬਾਲਣ ਅਤੇ ਜਲ ਦੀ ਸੇਵਾ ਕਰ ਕੇ ਗੁਰੂ-ਘਰ ਦੀ ਖੁਸ਼ੀਆਂ ਦੇ ਪਾਤਰ ਬਣਦੇ। ਇਹ ਮਨੁੱਖ ਦੀ ਸਰਬਪੱਖੀ ਸ਼ਖ਼ਸੀਅਤ ਦੀ ਉਸਾਰੀ ਦਾ ਸਿਧਾਂਤ ਹੈ ਗੁਰਬਾਣੀ ਦਾ ਫੁਰਮਾਨ ਹੈ:

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ* *(ਪੰਨਾ ੫੨੨)*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸਿੱਖੀ ਦੇ ਪ੍ਰਚਾਰ ਲਈ ਯਾਤਰਾ ਅਰੰਭ ਕੀਤੀ ਜਿਸ ਵਿਚ ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ, ਮਾਮਾ ਕ੍ਰਿਪਾਲ ਚੰਦ, ਦੀਵਾਨ ਦੁਰਗਾ ਮੱਲ ਆਦਿ ਸਿੱਖਾਂ ਨਾਲ ਭਾਈ ਰਣੀਆ ਜੀ ਤੇ ਬੀਬੀ ਅਮਰੋ ਜੀ ਗੁਰੂ-ਘਰ ਦੇ ਟਹਿਲੀਏ ਸੇਵਾਦਾਰ ਵਜੋਂ ਸ਼ਾਮਲ ਹੋਏ ਸਨ। ਪ੍ਰਚਾਰ ਵਜੋਂ ਮਾਲਵੇ ਦੇਸ਼ ਦੇ ਬਾਂਗਰ ਇਲਾਕੇ ਮਥਰਾ, ਕੁਰੂਕਸ਼ੇਤਰ, ਆਗਰਾ, ਕਾਨ੍ਹਪੁਰ, ਅਲਾਹਾਬਾਦ ਆਦਿ ਅਨੇਕ ਤੀਰਥਾਂ ਦੀ ਯਾਤਰਾ ਕੀਤੀ। ਸ੍ਰੀ ਗੁਰੂ ਤੇਗ ਬਹਾਦਰ ਜੀ ਅਲਾਹਾਬਾਦ ਤੋਂ ਚੱਲ ਕੇ ਮਿਰਜਾਪੁਰ, ਬਨਾਰਸ, ਸਸਰਾਮ, ਬੁੱਧ ਗਯਾ ਥਾਂਵਾਂ 'ਤੇ ਪ੍ਰਚਾਰ ਕਰਦੇ ਹੋਏ ਪਟਨੇ ਦੇ ਪਵਿੱਤਰ ਸ਼ਹਿਰ ਪੁੱਜੇ ਉੱਥੇ ਪਰਵਾਰ ਦੀ ਜ਼ਿੰਮੇਵਾਰੀ ਮਾਤਾ ਨਾਨਕੀ ਜੀ ਮਾਮਾ ਕ੍ਰਿਪਾਲ ਚੰਦ ਜੀ ਨੂੰ ਸੌਂਪ ਕੇ ਢਾਕੇ ਅਸਾਮ ਦੇ ਦੌਰੇ 'ਤੇ ਚਲੇ ਗਏ। ਪਟਨੇ ਸ਼ਹਿਰ ਵਿਚ ਹੀ ਬਾਲ ਗੋਬਿੰਦ ਰਾਏ ਜੀ ਦਾ ਜਨਮ ਹੋਇਆ।

ਪਟਨਾ ਸ਼ਹਿਰ ਵਿਖੇ ਚਾਰ ਮਹੀਨੇ ਬਾਅਦ ਬੀਬੀ ਅਮਰੋ ਜੀ ਦੀ ਕੁੱਖੋਂ ਭਾਈ ਰਣੀਆ ਜੀ ਦੇ ਘਰ ਇਕ ਬਾਲਕੇ ਨੇ ਜਨਮ ਲਿਆ ਜਿਸ ਦਾ ਨਾਮ ਚਾਵਾਂ ਨਾਲ 'ਸੰਗਤਾ' ਰੱਖਿਆ ਗਿਆ। ਸੰਗਤੇ ਦੀ ਸ਼ਕਲ ਗੋਬਿੰਦ ਰਾਏ ਜੀ ਨਾਲ ਮਿਲਦੀ ਜੁਲਦੀ ਸੀ। ਇਕ ਦਿਨ ਰਾਣੀ ਮੈਣੀ ਨੂੰ ਵੀ ਭੁਲੇਖਾ ਪਾਉਣ ਵਾਸਤੇ ਚੋਜੀ-ਪ੍ਰੀਤਮ ਨੇ ਭਾਈ ਸੰਗਤੇ ਨੂੰ ਅੱਗੇ ਕਰ ਦਿੱਤਾ, ਪਿੱਛੋਂ ਆਪ ਵੀ ਰਾਣੀ ਕੋਲ ਪਹੁੰਚ ਗਏ ਰਾਣੀ ਨੇ ਦੋਹਾਂ ਨੂੰ ਗੋਦੀ ਵਿਚ ਬਿਠਾ ਕੇ ਦੋਹਾਂ ਦੇ ਮਸਤਕ ਚੁੰਮੇ ਤੇ ਕਿਹਾ ਤੁਸੀ ਦੋਵੇਂ ਹੀ ਮੇਰੇ ਪਿਆਰੇ ਪੁੱਤਰ ਹੋ ਕਈ ਵਾਰ ਚੋਜੀ-ਪ੍ਰੀਤਮ ਨਕਲੀ ਲੜਾਈ ਕਰਨ ਹਿਤ ਦੋ ਟੋਲੀਆਂ ਬਣਾ ਕੇ ਇੱਕ ਟੋਲੀ ਦਾ ਆਗੂ ਭਾਈ ਸੰਗਤੇ ਨੂੰ ਤੇ ਇੱਕ ਟੋਲੀ ਦੇ ਆਗੂ ਆਪ ਬਣਦੇ ਅਤੇ ਹਾਣੀਆਂ ਨੂੰ ਯੁੱਧ ਦੀ ਸਿਖਲਾਈ ਦਿੰਦੇ ਰਹਿੰਦੇ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਸਾਮ ਤੋਂ ਹੁੰਦੇ ਹੋਏ ਕਲਕੱਤੇ ਵਿਚ ਸੰਗਤਾਂ ਨੂੰ ਦਰਸ਼ਨ ਦੇਂਦੇ ਹੋਏ ਵਾਪਸ ਪਟਨੇ ਆਏ ਤਾਂ ਸੰਗਤਾਂ ਨੇ ਬੜੀ ਸ਼ਰਧਾ ਨਾਲ ਸਤਿਗੁਰਾਂ ਦਾ ਸੁਆਗਤ

ਕੀਤਾ। ਫਿਰ ਅੱਗੇ ਵਧ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਮਾਤਾ ਨਾਨਕੀ ਦੇ ਚਰਨਾਂ 'ਤੇ ਮੱਥਾ ਟੇਕਿਆ ਤੇ ਅਸੀਸਾਂ ਅਤੇ ਬਾਲ ਦੇ ਜਨਮ ਦੀ ਖੁਸ਼ੀ ਵਿਚ ਵਧਾਈਆਂ ਲਈਆਂ।ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਪਟਨੇ ਤੋਂ ਸੰਗਤਾਂ ਨੂੰ ਦਰਸ਼ਨ ਦੇਂਦੇ ਹੋਏ ਸ੍ਰੀ ਅਨੰਦਪੁਰ ਸਾਹਿਬ ਆ ਗਏ। ਸੰਗਤਾਂ ਦਰਸ਼ਨ ਕਰ ਕੇ ਨਿਹਾਲ ਹੁੰਦੀਆਂ ਤੇ ਬਾਲ ਗੋਬਿੰਦ ਰਾਏ ਜੀ ਦੇ ਦਰਸ਼ਨ ਕਰਨ ਵਾਸਤੇ ਬੇਨਤੀਆਂ ਕਰਦੀਆਂ। ਕੁਝ ਸਮੇਂ ਬਾਅਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਹੁਕਮ ਆ ਗਿਆ ਕਿ ਸਾਰਾ ਪਰਵਾਰ ਸ੍ਰੀ ਅਨੰਦਪੁਰ ਸਾਹਿਬ ਆ ਜਾਵੇ। ਹੁਕਮ ਸੁਣ ਕੇ ਤਿਆਰੀ ਹੋਣ ਲੱਗੀ ਤੁਰਨ ਦਾ ਸਮਾਂ ਆ ਗਿਆ, ਰਾਜਾ ਫੱਤੇਚੰਦ ਤੇ ਉਸ ਦੀ ਰਾਣੀ ਨੇ ਭਰੇ ਨੇਤਰਾਂ ਨਾਲ ਕਿਹਾ, ਲਾਲ ਜੀ ਮੋਹ ਪਾ ਕੇ ਛੱਡ ਚੱਲੇ ਹੋ, ਸਾਡਾ ਜੀ ਕਿਵੇਂ ਲੱਗੇਗਾ! ਹਜ਼ੂਰ ਨੇ ਰਾਣੀ ਦੇ ਗਲ ਵਿਚ ਬਾਹਾਂ ਪਾ ਕੇ ਕਿਹਾ, ਮਾਤਾ ਜੀ ਸਾਡੇ ਹਾਣੀਆਂ ਨੂੰ ਬਿਠਾ ਕੇ ਛੋਲੇ ਪੂਰੀਆਂ ਛਕਾਇਆ ਕਰੋਗੇ ਤਾਂ ਅਸੀ ਤੁਹਾਨੂੰ ਉਨ੍ਹਾਂ ਵਿਚ ਨਜ਼ਰ ਆਇਆ ਕਰਾਂਗੇ, ਮਾਤਾ ਜੀ ਪੁੱਤਰ ਮਾਤਾ ਤੋਂ ਦੂਰ ਨਹੀਂ ਹੋਇਆ ਕਰਦੇ। ਨਵਾਬ ਰਹੀਮ ਬਖਸ਼ ਤੇ ਕਰੀਮ ਬਖਸ਼ ਨੇ ਸਿਰ ਝੁਕਾ ਕੇ ਕਿਹਾ ਚੋਜੀ ਪ੍ਰੀਤਮ ਜੀ ਸਾਡਾ ਕੀ ਬਣੇਗਾ, ਗੁਰਦੇਵ ਨੇ ਕਿਹਾ ਈਸ਼ਵਰ ਇੱਕੋ ਰੂਪ ਹੈ ਪਾਠ, ਨਮਾਜ਼ ਵੱਖ-ਵੱਖ ਬੋਲੀਆਂ ਵਿਚ ਅਕਾਲ ਪੁਰਖ ਦੀ ਉਸਤਤ ਹੈ ਜਦੋਂ ਤੁਸੀ ਨਮਾਜ਼ ਪੜ੍ਹੋਗੇ ਸਾਡੇ ਤੁਹਾਨੂੰ ਦਰਸ਼ਨ ਹੋਇਆ ਕਰਨਗੇ। ਸ਼ਿਵ ਦੱਤ ਨੂੰ ਵੀ ਇਹੋ ਉਪਦੇਸ਼ ਦਿੱਤਾ। ਪਟਨੇ ਤੋਂ ਤੁਰਨ ਵੇਲੇ ਸ਼ਹਿਰ ਦੇ ਲੋਕਾਂ ਨੇ ਇਕੱਠੇ ਹੋ ਕੇ ਬੇਨਤੀ ਕੀਤੀ ਚੋਜੀ ਪ੍ਰੀਤਮ ਕਦੋਂ ਦਰਸ਼ਨ ਦੇਵੋਗੇ? ਸਭ ਨੂੰ ਸੰਬੋਧਨ ਕਰ ਕੇ ਬਾਲ ਗੋਬਿੰਦ ਰਾਏ ਜੀ ਨੇ ਅਭਿਨੰਦਨ ਬਚਨ ਇਸ ਤਰ੍ਹਾਂ ਕਹੇ

*"ਗੋਬਿੰਦ ਰਾਏ ਜੀ ਇਸ ਤਰ੍ਹਾਂ ਕਹਿਣ ਲੱਗੇ ਸਾਨੂੰ ਤੋਰ ਕੇ ਘਰਾਂ ਨੂੰ ਜਾਓ ਸਾਰੇ*
*ਅੰਗ ਸੰਗ ਅਸੀਂ ਸਦਾ ਆਪਦੇ ਹਾਂ ਬਚਨ ਮੰਨ ਕੇ ਭਰਮ ਮੁਕਾਓ ਸਾਰੇ।*
*ਨਾਮ ਜਪਣਾ ਧਰਮ ਦੀ ਕਿਰਤ ਕਰ ਕੇ ਵੰਡ ਛਕਣ ਦੀ ਰੀਤ ਚਲਾਓ ਸਾਰੇ,*
*ਹਾਜ਼ਰ ਨਾਜ਼ਰ ਹੀ ਸਮਝਣਾ ਤੁਸੀ ਭੌਰਾ, ਜੀਵਨ ਸੁਖਾਂ ਦੇ ਨਾਲ ਲੰਘਾਓ ਸਾਰੇ"।*

ਪਟਨੇ ਤੋਂ ਰਵਾਨਾ ਹੋ ਕੇ ਪਹਿਲਾ ਪੜਾਅ ਦਾਨਾਪੁਰ ਕੀਤਾ ਇਕ ਮਾਤਾ ਨੇ ਘਿਓ ਵਾਲੀ ਖਿੱਚੜੀ ਬਣਾ ਕੇ ਸੰਗਤ ਨੂੰ ਛਕਾਈ। ਚੋਜੀ ਪ੍ਰੀਤਮ ਜੀ ਨੇ ਵਰ ਦਿੱਤਾ ਮਾਤਾ ਜੀ! ਜਦੋਂ ਪਕਵਾਨ ਪਕਾ ਕੇ ਅਰਦਾਸ ਕਰਿਆ ਕਰੋਗੇ, ਤੁਹਾਨੂੰ ਸਾਡੇ ਦਰਸ਼ਨ ਹੋਇਆ ਕਰਨਗੇ। ਉੱਥੇ ਹਾਂਡੀ ਸਾਹਿਬ ਗੁਰਦੁਆਰਾ ਸੁਸ਼ੋਭਿਤ ਹੈ। ਦਾਨਾਪੁਰ ਤੋਂ ਬਨਾਰਸ, ਮਿਰਜਾਪੁਰ, ਅਲਾਹਾਬਾਦ, ਅਯੋਧਿਆ, ਲਖਨਊ, ਕਾਨਪੁਰ, ਮਥੁਰਾ ਹੋਰ ਅਨੇਕ ਅਸਥਾਨਾਂ ਦੇ ਦਰਸ਼ਨ ਕਰ ਕੇ ੬ ਮਹੀਨੇ ਤੋਂ ਵੱਧ ਸਮਾਂ ਸ੍ਰੀ ਅਨੰਦਪੁਰ ਸਾਹਿਬ ਆਉਣ ਤਕ ਲੱਗ ਗਿਆ। ਭਾਈ ਸੰਗਤ ਸਿੰਘ ਵੀ ਆਪਣੀ ਮਾਤਾ ਤੇ ਪਿਤਾ ਸਮੇਤ ਗੁਰੂ-ਪਰਵਾਰ ਨਾਲ ਸ੍ਰੀ ਅਨੰਦਪੁਰ ਸਾਹਿਬ ਆ ਗਏ। ਚੋਜੀ-ਪ੍ਰੀਤਮ ਜੀ ਨੇ ਦੁਖੀ

ਪੰਡਤਾਂ ਦੀ ਫਰਿਆਦ ਸੁਣ ਕੇ ਕਿਹਾ ਪਿਤਾ ਜੀ ਇਨ੍ਹਾਂ ਬੇਸਹਾਰਿਆਂ ਦਾ ਆਸਰਾ ਬਣ ਕੇ ਕੁਰਬਾਨੀ ਦੇਵੋ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸਾਰੀ ਚਿੰਤਾ ਦੂਰ ਹੋ ਗਈ, ਪੁੱਤਰ ਦੇ ਬਚਨ ਸੁਣ ਕੇ ਪੰਡਤਾਂ ਨੂੰ ਹੁਕਮ ਕਰ ਦਿੱਤਾ ਕਿ ਤੁਸੀਂ ਜਾਉ, ਹੁਣ ਇਹ ਜ਼ਿੰਮੇਵਾਰੀ ਅਸੀਂ ਨਿਭਾਵਾਂਗੇ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ੧੧ ਨਵੰਬਰ ੧੬੭੫ ਈ: ਨੂੰ ਸ਼ਹੀਦੀ ਪਾ ਕੇ ਨਿਤਾਣਿਆਂ ਦੇ ਤਾਣ ਬਣੇ। ਗੋਬਿੰਦ ਰਾਏ ਜੀ ਨੇ ਗੁਰਤਾ ਦੀ ਜ਼ਿੰਮੇਵਾਰੀ ਸੰਭਾਲ ਕੇ ਕਈ ਔਕੜਾਂ ਦਾ ਸਾਹਮਣਾ ਕਰਦੇ ਹੋਏ ਜਾਤ-ਪਾਤ ਦੇ ਭੇਦਭਾਵ ਨੂੰ ਖਤਮ ਕਰਦਿਆਂ, ੧ ਵੈਸਾਖ ੧੭੫੬ ਬਿ: ਨੂੰ ਖਾਲਸਾ ਪੰਥ ਦੀ ਸਾਜਨਾ ਕੀਤੀ ਅਤੇ ਹਜ਼ਾਰਾਂ ਸੰਗਤਾਂ ਨੂੰ ਖੰਡੇ ਦੀ ਪਾਹੁਲ ਛਕਾ ਕੇ ਖਾਲਸਾ ਪੰਥ ਹੋਂਦ ਵਿਚ ਲਿਆਂਦਾ। ਭਾਈ ਸੰਗਤੇ ਨੇ ਵੀ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਤੇ ਸੰਗਤ ਸਿੰਘ ਬਣੇ। ਆਪ ਦੇ ਪਿਤਾ ਭਾਈ ਰਣੀਆ ਤੇ ਚਾਚੇ ਭਾਈ ਜੋਧ, ਬੀਬੀ ਅਮਰੋ ਜੀ ਤੇ ਆਪ ਦੇ ਭਰਾ ਸੰਤਾ ਸਿੰਘ ਨੇ ਵੀ ਇਹ ਦਾਤ ਪ੍ਰਾਪਤ ਕੀਤੀ ਤੇ ਸਾਰਾ ਪਰਵਾਰ ਸਿੰਘ ਸਜ ਗਏ। ਭਾਈ ਸੰਗਤ ਸਿੰਘ ਜੀ ਨੇ ਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਰਹਿ ਕੇ ਸ਼ਸਤਰ ਵਿੱਦਿਆ, ਨਿਸ਼ਾਨੇਬਾਜ਼ੀ ਅਤੇ ਘੋੜਿਆਂ ਦੀ ਦੌੜ ਵਿਚ ਵਿਸ਼ੇਸ਼ ਮੁਹਾਰਤ ਹਾਸਲ ਕੀਤੀ। ਭਾਈ ਸੰਗਤ ਸਿੰਘ ਜੀ ਨੇ ਗੁਰੂ ਸਾਹਿਬ ਦੇ ਸਨਮੁਖ ਰਹਿ ਕੇ ੧੩ ਲੜਾਈਆਂ ਵਿਚ ਯੋਗਦਾਨ ਪਾਇਆ। ਜਦੋਂ ਚਮਕੌਰ ਦੀ ਗੜ੍ਹੀ ਵਿਚ ਸਿੰਘ ਅਤੇ ਸਾਹਿਬਜ਼ਾਦੇ ਸ਼ਹੀਦ ਹੋ ਗਏ ਸਤਿਗੁਰਾਂ ਨੇ ਸ਼ਸਤਰ ਸਜਾ ਕੇ ਜੰਗ ਜਾਣ ਵਾਸਤੇ ਤਿਆਰੀ ਕੀਤੀ ਤਾਂ ਸਿੰਘਾਂ ਨੇ ਕਿਹਾ ਤੁਸੀਂ ਗੜ੍ਹੀ ਛੱਡ ਕੇ ਚਲੇ ਜਾਵੋ ਤਾਂ ਖਾਲਸਾ ਸਾਜ ਲਵੋਗੇ ਸਾਥੋਂ ਗੁਰੂ ਸਾਜਿਆ ਨਹੀਂ ਜਾਣਾ, ਗੁਰੂ ਸਾਹਿਬ ਆਪਣੇ ਫੈਸਲੇ ’ਤੇ ਡਟੇ ਰਹੇ ਕਿ ਮੈਂ ਵੀ ਸ਼ਹੀਦੀ ਜਾਮ ਲਈ ਜੰਗ ਵਿਚ ਜਾਵਾਂਗਾ। ਪੰਜਾਂ ਸਿੰਘਾਂ ਨੇ ਗੁਰੂ ਸਾਹਿਬ ਨੂੰ ਬੇਨਤੀ ਕੀਤੀ ਮਹਾਰਾਜ ਤੁਸੀਂ ਬਚਨ ਕਰਦੇ ਸੋ ਕਿ ‘ਜੋ ਪੰਥ ਹੁਕਮ ਕਰੇਗਾ’ ਮੈਂ ਸਿਰ ਮੱਥੇ ਪ੍ਰਵਾਨ ਕਰਾਂਗਾ, ਹੁਣ ਖਾਲਸਾ ਪੰਥ ਦੇ ਹੁਕਮ ਮੰਨਣ ਦਾ ਵੇਲਾ ਹੈ। ਸਤਿਗੁਰੂ ਜੀ ਗੜ੍ਹੀ ਵਿੱਚੋਂ ਨਿਕਲ ਜਾਣ ਲਈ ਰਜ਼ਾਮੰਦ ਹੋ ਗਏ। ਉਸ ਵੇਲੇ ਉਨ੍ਹਾਂ ਨੇ ਭਾਈ ਸੰਗਤ ਸਿੰਘ ਜੀ ਨੂੰ ਆਪਣੀ ਕਲਗੀ, ਸ਼ਸਤਰ-ਬਸਤਰ ਬਖ਼ਸ਼ੇ ਅਤੇ ਤੀਰ-ਕਮਾਨ, ਤੇਗ, ਢਾਲ, ਨੇਜਾ ਦੇ ਕੇ ਕਿਹਾ ਖਾਲਸਾ ਪੰਥ ਵੱਲੋਂ ਕੀਤੀ ਹੋਈ ਚੋਣ ਰੂਪੀ ਬਖ਼ਸ਼ਿਸ਼ ਭਾਈ ਸੰਗਤ ਸਿੰਘ ਦੀ ਝੋਲੀ ਪਾਈ ਹੈ ਤੇ ਹੁਕਮ ਕੀਤਾ ਜੀਊਂਦੇ ਜੀਅ ਵੈਰੀ ਦੇ ਹੱਥ ਨਹੀਂ ਲੱਗਣਾ, ਵੈਰੀ ਨਾਲ ਜੂਝਦਿਆਂ ਸ਼ਹਾਦਤ ਪ੍ਰਾਪਤ ਕਰਨੀ ਹੈ। ਭਾਈ ਸੰਗਤ ਸਿੰਘ ਜੀ ਸ਼ਸਤਰ ਲੈ ਕੇ ਗੜ੍ਹੀ ਦੀ ਮਮਟੀ ਉੱਪਰ ਚੜ੍ਹ ਗਏ, ਤੇ ਨਰਸਿੰਗਾ ਵਜਾਇਆ। ਗੁਰੂ ਜੀ ਨੇ ਰਾਤ ਦੇ ਹਨ੍ਹੇਰੇ ਵਿਚ ਗੜ੍ਹੀ ਦੀ ਕੰਧ ਤੋਂ ਛਾਲ ਮਾਰ ਕੇ ਹੇਠਾਂ ਉਤਰ ਕੇ ਮੈਦਾਨ ਵਿਚ ਆ ਕੇ ਉੱਚੀ ਅਵਾਜ਼ ਵਿਚ ਜੈਕਾਰਾ ਛੱਡ ਕੇ ਕਿਹਾ, ਸਿੱਖਾਂ ਦਾ ਗੁਰੂ ਜਾ ਰਿਹਾ ਹੈ ਕੋਈ ਸੂਰਮਾ ਹੈ ਜੋ ਅੱਗੇ ਆਵੇ, ਮਸ਼ਾਲਚੀ ਨੇ ਅਵਾਜ਼ ਸੁਣ ਕੇ ਮਸ਼ਾਲ ਜਗਾਈ ਤੇ ਫੌਜਾਂ ਨੂੰ ਚੌਕਸ ਕਰ ਦਿੱਤਾ। ਸਤਿਗੁਰਾਂ

ਮਸ਼ਾਲਚੀ ਦੀ ਹੱਥ ਦੀ ਹਥੇਲੀ ਦੀ ਸੇਧ ਰੱਖ ਕੇ ਤੀਰ ਛੱਡਿਆ, ਮਸ਼ਾਲਚੀ ਦੇ ਹੱਥੋਂ ਮਸ਼ਾਲ ਡਿੱਗ ਪਈ ਤੇ ਬੁਝ ਗਈ ਮਸ਼ਾਲਚੀ ਥਾਂਵੇਂ ਮਾਰਿਆ ਗਿਆ। ਗੁਰੂ ਸਾਹਿਬ ਜੀ ਨੇ ਪਹਿਲੇ ਤਿੰਨਾਂ ਸਿੰਘਾਂ ਨੂੰ ਸਮਝਾ ਦਿੱਤਾ ਕਿ ਧਰੂ ਤਾਰੇ ਦੀ ਸੇਧ ਰੱਖ ਕੇ ਮਾਛੀਵਾੜੇ ਵੱਲ ਜਾਣ। ਇਹ ਸਨ ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਮਾਨ ਸਿੰਘ ਜਿਨ੍ਹਾਂ ਨੂੰ ਗੁਪਤ ਦਰਵਾਜ਼ੇ ਰਾਹੀਂ ਭੇਜ ਦਿੱਤਾ ਸੀ। ਅਗਲੀ ਸਵੇਰ ਨੂੰ ਮੁਗ਼ਲ ਫੌਜਾਂ ਨੇ ਚਮਕੌਰ ਦੀ ਗੜ੍ਹੀ ਨੂੰ ਘੇਰਾ ਪਾਇਆ ਤੇ ਬਾਬਾ ਸੰਗਤ ਸਿੰਘ ਤੇ ਗੜ੍ਹੀ ਅੰਦਰ ਰਹਿੰਦੇ ਸਿੰਘਾਂ ਨੇ ਤੀਰਾਂ ਦੀ ਬੁਛਾੜ ਕਰ ਕੇ ਮੁਗ਼ਲਾਂ ਦੀ ਫੌਜ ਦੇ ਸਥਰ ਵਿਛਾ ਦਿੱਤੇ। ਭਾਈ ਸੰਗਤ ਸਿੰਘ ਨੂੰ ਮੁਗ਼ਲ ਫੌਜਾਂ ਸ੍ਰੀ ਗੁਰੂ ਗੋਬਿੰਦ ਸਿੰਘ ਸਮਝ ਕੇ ਤੀਰਾਂ ਦੀ ਬੁਛਾੜ ਕਰਦੀਆਂ ਰਹੀਆਂ ਜ਼ਖ਼ਮੀ ਹੋਏ ਬਾਬਾ ਸੰਗਤ ਸਿੰਘ ਜੀ ਅੰਤ ਸਮੇਂ ਤਕ ਗੁਰੂ ਫਤਿਹ ਦੇ ਜੈਕਾਰੇ ਗਜਾਉਂਦੇ ਇਹ ਮਹਾਂਵਾਕ ਨੂੰ ਪੜ੍ਹ ਰਹੇ ਸਨ:

*ਸੇਵਕ ਕੀ ਓੜਕਿ ਨਿਬਹੀ ਪ੍ਰੀਤਿ॥*
*ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥ (ਪੰਨਾ ੧੦੦੦ )*

ਮੁਗ਼ਲ ਫੌਜਾਂ ਨੇ ਭਾਈ ਸੰਗਤ ਸਿੰਘ ਦਾ ਸੀਸ ਵੱਢ ਕੇ ਵੱਡੇ ਕਮਾਂਡਰਾਂ ਸਮੇਤ ਸੂਬਾ ਸਰਹਿੰਦ ਵਜੀਰ ਖਾਨ ਕੋਲ ਪੇਸ਼ ਕੀਤਾ। ਉਸ ਨੇ ਪਛਾਣ ਕੇ ਕਿਹਾ ਇਹ ਸੀਸ ਸ੍ਰੀ ਗੁਰੂ ਗੋਬਿੰਦ ਸਿੰਘ ਦਾ ਨਹੀਂ ਹੈ। ਸਭ ਨੂੰ ਸ਼ਰਮਿੰਦਗੀ ਦਾ ਮੂੰਹ ਵੇਖਣਾ ਪਿਆ। ਚਮਕੌਰ ਸਾਹਿਬ ਦੇ ਸ਼ਹੀਦਾਂ ਦੀ ਮਿੱਠੀ ਯਾਦ ਵਿਚ ਹਰ ਸਾਲ ਬੜਾ ਵੱਡਾ ਜੋੜ ਮੇਲਾ ਹੁੰਦਾ ਹੈ। ਉਨ੍ਹਾਂ ਨੂੰ ਸੱਚੀ-ਸੁੱਚੀ ਸ਼ਰਧਾਜਲੀ ਇਹੋ ਹੋਵੇਗੀ ਕਿ ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਮਰਪਿਤ ਹੋ ਕੇ ਆਪਣੇ ਬੱਚਿਆਂ ਨੂੰ ਸਿੱਖੀ ਨਾਲ ਜੋੜੀਏ। ■

## ਬਾਜਪੁਰ (ਉਤਰਾਖੰਡ) ਵਿਖੇ ਗੁਰਮਤਿ ਸਿਖਲਾਈ ਕੈਂਪ

ਭਾਈ ਹਰਜਿੰਦਰ ਸਿੰਘ ਇੰਚਾਰਜ ਸਿੱਖ ਮਿਸ਼ਨ ਉਤਰਾਖੰਡ ਕਾਸ਼ੀਪੁਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਮਤਿ ਦੇ ਪ੍ਰਚਾਰ ਪ੍ਰਸਾਰ ਲਈ, ਸਿੱਖ ਮਿਸ਼ਨ ਉਤਰਾਖੰਡ ਵੱਲੋਂ ਗੁਰਦੁਆਰਾ ਸਿੰਘ ਸਭਾ ਬਾਜਪੁਰ ਵਿਖੇ ਮਿਤੀ ੧੦ ਤੋਂ ੧੨ ਅਕਤੂਬਰ ੨੦੧੩ ਤਕ ਤਿੰਨ ਦਿਨਾਂ ਦਾ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ। ਇਸ ਕੈਂਪ ਵਿਚ ੨੦੦ ਗ੍ਰੰਥੀ ਸਿੰਘਾਂ, ਅਖੰਡ ਪਾਠੀ ਸਿੰਘ ਅਤੇ ਇਲਾਕੇ ਦੀਆਂ ਸਿੱਖ ਸੰਗਤਾਂ ਨੇ ਭਾਗ ਲਿਆ। ਇਸ ਕੈਂਪ ਵਿਚ ਭਾਈ ਜਗਦੇਵ ਸਿੰਘ ਹੈੱਡ ਪ੍ਰਚਾਰਕ, ਭਾਈ ਪਰਮਿੰਦਰ ਸਿੰਘ ਪ੍ਰਚਾਰਕ ਅਤੇ ਪ੍ਰੋ. ਕੁਲਰਾਜ ਸਿੰਘ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਸ੍ਰੀ ਅੰਮ੍ਰਿਤਸਰ ਨੇ ਗੁਰਬਾਣੀ ਦੇ ਸ਼ੁੱਧ ਉਚਾਰਨ ਅਤੇ ਸਿੱਖ ਰਹਿਤ ਮਰਯਾਦਾ ਦੀ ਭਾਵ-ਪੂਰਤ ਵਿਆਖਿਆ ਕੀਤੀ। ਇਸ ਕੈਂਪ ਵਿਚ ਬਾਜਪੁਰ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਭਰਪੂਰ ਸਹਿਯੋਗ ਰਿਹਾ। ਕੈਂਪ ਵਿਚ ਤਿੰਨੇ ਦਿਨ ਹਾਜ਼ਰੀ ਭਰਨ ਵਾਲਿਆਂ ਨੂੰ ਗ੍ਰੰਥੀ ਸਿੰਘ ਅਖੰਡ-ਪਾਠੀ ਸਿੰਘਾਂ ਅਤੇ ਸਿੱਖ ਸੰਗਤਾਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਪ੍ਰਸੰਸਾ-ਪੱਤਰ ਅਤੇ ਧਾਰਮਿਕ ਸਾਹਿਤ ਦੇ ਕੇ ਸਨਮਾਨਿਤ ਕੀਤਾ ਗਿਆ।

# ਬਾਬਾ ਮੋਤੀ ਰਾਮ ਮਹਿਰਾ ਜੀ ਦੀ ਸ਼ਹੀਦੀ ਦਾਸਤਾਨ

*-ਡਾ. ਮਨਮੋਹਨ ਸਿੰਘ**

ਸਿੱਖ ਇਤਿਹਾਸ ਅੰਦਰ ਅਨੇਕਾਂ ਸ਼ਹੀਦਾਂ ਦਾ ਵਿਸ਼ੇਸ਼ ਸਤਿਕਾਰ ਨਾਲ ਵਰਣਨ ਮਿਲਦਾ ਹੈ ਅਤੇ ਅਨੇਕਾਂ ਹੀ ਸਿੰਘ ਸਿੰਘਣੀਆਂ ਐਸੇ ਸ਼ਹੀਦ ਵੀ ਹਨ ਜਿਨ੍ਹਾਂ ਦੀਆਂ ਜੀਵਨੀਆਂ ਅਤੇ ਕੁਰਬਾਨੀਆਂ ਬਾਰੇ ਇਤਿਹਾਸ ਚੁੱਪ ਹੈ ਜਾਂ ਜੀਵਨ ਉੱਤੇ ਇਤਿਹਾਸ ਕੋਈ ਰੋਸ਼ਨੀ ਨਹੀਂ ਪਾਉਂਦਾ। ਕਿਉਂਕਿ ਜਿਸ ਸਮੇਂ 'ਤੇ ਇਹ ਸ਼ਹੀਦੀ ਹੋਈ ਉਹ ਸਮਾਂ ਸਿੱਖ ਪੰਥ ਵਿਚ ਬਹੁਤ ਹੀ ਕਠਿਨ ਸਮਾਂ ਸੀ। ਇਸੇ ਦੌਰਾਨ ਹੀ ਕਈ ਖ਼ੂਨੀ ਸਾਕੇ ਵੀ ਬਹੁਤ ਘੱਟ ਰੋਸ਼ਨੀ ਵਿਚ ਆਏ ਹਨ। ਇਸੇ ਕਠਿਨ ਦੌਰ ਦੇ ਸ਼ਹੀਦ ਮਾਤਾ ਗੁਜਰੀ ਜੀ ਅਤੇ ਦੀਵਾਨ ਟੋਡਰ ਮੱਲ ਬਾਰੇ ਵੀ ਇਤਿਹਾਸ ਲੱਗਭਗ ਮੂਕ ਹੀ ਹੈ।

ਸ਼ਹੀਦ ਬਾਬਾ ਮੋਤੀ ਰਾਮ ਮਹਿਰਾ ਜੀ ਦਾ ਵੀ ਬਹੁਤ ਜਿਆਦਾ ਜ਼ਿਕਰ ਨਹੀ ਆਉਂਦਾ। ਉਨ੍ਹਾਂ ਬਾਰੇ ਕੇਸਰ ਸਿੰਘ ਛਿੱਬਰ ਦਾ 'ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ', ਦੁੱਨਾ ਸਿੰਘ ਹੰਡੂਰੀਆ ਦੀ 'ਕਥਾ ਗੁਰੂ ਸੁਤਨ ਕੀ', ਕਵੀ ਕਿਸ਼ਨ ਸਿੰਘ ਜੀ ਦਾ ਸ਼ਹੀਦ ਨਾਮਾ ਅਤੇ ਸੰਤਰੇਣ ਭਾਈ ਪ੍ਰੇਮ ਸਿੰਘ ਦੀ ਲਿਖਤ 'ਗੁਰਪੁਰ ਪ੍ਰਕਾਸ਼' ਆਦਿ ਕਿਤਾਬਾਂ ਵਿਚ ਕੁਝ ਹਵਾਲਾ ਮਿਲਦਾ ਹੈ। ਕੁਝ ਇਤਿਹਾਸ ਖੋਜੀਆਂ ਅਨੁਸਾਰ ਬਾਬਾ ਮੋਤੀ ਰਾਮ ਮਹਿਰਾ ਦਾ ਜਨਮ ਭਾਈ ਹਰਾ ਰਾਮ ਦੇ ਘਰ ਮਾਤਾ ਲੱਧੋ ਦੀ ਕੁੱਖ ਤੋਂ ਸਰਹਿੰਦ ਜਾਂ ਸੰਗਤਪੁਰ ਸੋਢੀਆਂ ਵਿਚ ੧੬੭੭ ਈ: ਦੇ ਨੇੜੇ ਹੋਇਆ।

ਦਸੰਬਰ ੧੭੦੪ ਈ: ਨੂੰ ਜਦੋਂ ਸ੍ਰੀ ਅਨੰਦਪੁਰ ਸਾਹਿਬ ਛੱਡ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਸਿੰਘਾਂ ਅਤੇ ਪਰਵਾਰ ਸਮੇਤ ਤੁਰੇ ਤਾਂ ਪਹਾੜੀ ਰਾਜਿਆਂ ਅਤੇ ਮੁਗ਼ਲ ਫੌਜ ਨੇ ਕਸਮਾਂ ਤੋੜ ਕੇ ਉਨ੍ਹਾਂ 'ਤੇ ਕਹਿਰੀ ਹਮਲਾ ਕਰ ਦਿੱਤਾ। ਸਰਸਾ ਨਦੀ ਦੇ ਕੰਢੇ 'ਤੇ ਘਮਸਾਨ ਯੁੱਧ ਹੋਇਆ ਜਿਸ ਵਿਚ ਸਰਸਾ ਨਦੀ ਪਾਰ ਕਰਦਿਆਂ ਕਈ ਮਹੱਤਵਪੂਰਨ ਲਿਖਤਾਂ ਨਦੀ ਵਿਚ ਰੁੜ ਗਈਆਂ ਅਤੇ ਕਈ ਸਿੰਘ ਵੀ ਪਾਰ ਨਾ ਪਹੁੰਚ ਸਕੇ ਅਤੇ ਗੁਰੂ ਜੀ ਦਾ ਪਰਵਾਰ ਵੀ ਖੇਰੂੰ-ਖੇਰੂੰ ਹੋ ਗਿਆ। ਜਿਸ ਦੌਰਾਨ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਿਹ ਸਿੰਘ, ਵਿੱਛੜ ਕੇ ਹੱਡ ਚੀਰਵੀਆਂ ਠੰਡੀਆਂ ਰਾਤਾਂ ਵਿਚ ਸਤਲੁਜ ਦਰਿਆ ਦੇ ਕੰਢੇ ਪਹੁੰਚ ਗਏ। ਜਿੱਥੇ ਭਾਈ ਕੀਮਾ ਜੋ ਮੁਗ਼ਲ ਹਕੂਮਤ ਦੇ ਜ਼ੁਲਮ ਕਰ ਕੇ ਮੁਸਲਮਾਨ ਹੋ ਗਿਆ ਸੀ ਅਤੇ ਨਾਮ ਕਰਮਦੀਨ (ਕਾਇਮਦੀਨ) ਮਲਾਹ ਰੱਖ ਲਿਆ ਸੀ ਮਿਲ

**੬੯੧/੯ ਰਣਜੀਤ ਐਵੇਨਿਊ ਹਰਦੋਛੰਨੀ ਰੋਡ, ਗੁਰਦਾਸਪੁਰ-੧੪੩੫੨੧ ਮੋ: ੯੭੭੯੭-੫੫੫੫੧,*

ਪਿਆ। ਉਸ ਨੇ ਮਾਤਾ ਗੁਜਰੀ ਜੀ ਅਤੇ ਸਾਹਿਬਜ਼ਾਦਿਆਂ ਨੂੰ ਪਹਿਚਾਣ ਲਿਆ ਅਤੇ ਬੇਨਤੀ ਕੀਤੀ ਕਿ ਮੁਗ਼ਲ ਫੌਜ ਚੁਫੇਰੇ ਹਰਲ ਹਰਲ ਕਰਦੀ ਫਿਰਦੀ ਹੈ। ਕਿਰਪਾ ਕਰ ਕੇ ਤੁਸੀਂ ਮੇਰੇ ਕੋਲ ਠਹਿਰ ਜਾਵੋ ਅਤੇ ਥੋੜ੍ਹਾ ਮਾਹੌਲ ਸ਼ਾਂਤ ਹੋਣ 'ਤੇ ਹੀ ਅੱਗੇ ਜਾਣਾ। ਉਸ ਦੀ ਗੱਲ ਮੰਨ ਕੇ ਮਾਤਾ ਜੀ ਉੱਥੇ ਰੁਕ ਗਏ। ਭਾਈ ਕੀਮੇ ਨੇ ਮਾਤਾ ਜੀ ਨੂੰ ਬੇਨਤੀ ਕੀਤੀ ਕਿ ਉਹ ਦਰਿਆ ਕਿਨਾਰੇ ਉਸ ਦੀ ਕੁੱਲੀ ਵਿਚ ਠਹਿਰ ਜਾਣ। ਭਾਈ ਕੀਮੇ ਮਲਾਹ ਦੀ ਸਲਾਹ ਮੰਨ ਕੇ ਮਾਤਾ ਗੁਜਰੀ ਜੀ ਨੇ ਸਾਹਿਬਜ਼ਾਦਿਆਂ ਸਮੇਤ ਦੋ ਰਾਤਾਂ ਕੀਮੇ ਮਲਾਹ ਦੀ ਬੇੜੀ ਵਿਚ ਗੁਜਾਰ ਕੇ ਅੱਗੇ ਚਾਲੇ ਪਾ ਦਿੱਤੇ। ਉਨ੍ਹਾਂ ਨੂੰ ਗੰਗੂ ਬ੍ਰਾਹਮਣ ਮਿਲ ਪਿਆ ਜੋ ਕਿ ਗੁਰੂ ਸਾਹਿਬ ਦੇ ਲੰਗਰ ਵਿਚ ਨੌਕਰੀ ਕਰਦਾ ਰਿਹਾ ਸੀ। ਉਸ ਨੇ ਲਾਲਚ ਵੱਸ ਹੋ ਕੇ ਮਾਤਾ ਗੁਜਰੀ ਜੀ ਅਤੇ ਦੋਵੇਂ ਸਾਹਿਬਜ਼ਾਦਿਆਂ ਨੂੰ ਮੁਰਿੰਡੇ ਦੇ ਥਾਣੇਦਾਰ ਜਾਨੀ ਖਾਂ ਅਤੇ ਮਾਨੀ ਖਾਂ ਕੋਲ ਗ੍ਰਿਫ਼ਤਾਰ ਕਰਵਾ ਦਿੱਤਾ। ਜਿਨ੍ਹਾਂ ਨੇ ਗੁਰੂ ਪਰਵਾਰ ਨੂੰ ਅੱਗੇ ਸੂਬਾ ਸਰਹਿੰਦ ਵਜੀਰ ਖਾਂ ਦੀ ਕੈਦ ਵਿਚ ਭੇਜ ਦਿੱਤਾ। ਜਿੱਥੇ ਉਨ੍ਹਾਂ ਨੂੰ ਠੰਡੇ ਬੁਰਜ ਵਿਚ ਕੈਦ ਰੱਖਿਆ ਗਿਆ।

ਬਾਬਾ ਮੋਤੀ ਰਾਮ ਮਹਿਰਾ ਉਸ ਵੇਲੇ ਸਰਹਿੰਦ ਵਜੀਰ ਖਾਂ ਦੇ ਰਸੋਈਖਾਨੇ ਵਿਚ ਹਿੰਦੂ ਕੈਦੀਆਂ ਅਤੇ ਹਿੰਦੂ ਸਿਪਾਹੀਆਂ ਲਈ ਖਾਣਾ ਤਿਆਰ ਕਰਦੇ ਸਨ। ਕਵੀ ਭਾਈ ਕਿਸ਼ਨ ਸਿੰਘ ਲਿਖਦਾ ਹੈ:-

*ਮੋਤੀ ਰਾਮ ਸੰਗਤਪੁਰ ਵਾਸੀ, ਰਾਮ ਨਾਮ ਜਪ ਪੁੰਨ ਕਮਾਸੀ।*
*ਹਿੰਮਤ ਸਿੰਘ ਤਿਤ ਚਾਚੂ ਜਾਨੋ, ਪਾਂਚ ਪਿਯਾਰਨ ਮਾਹਿ ਪ੍ਰਧਾਨਹੁ।*
*ਵਜੀਦੇ ਕੇ ਗ੍ਰਿਹ ਪ੍ਰਸਾਦ ਬਨਾਵੈ, ਮਾਨ ਮਹਤ ਦਰਬਾਰਹਿ ਪਾਵੈ।*
*ਹਿੰਦੂ ਕੈਦੀ ਤੈਹ ਕਈ ਹਜਾਰ, ਕਰਾਵਾਰ ਮਹਿ ਹੋਤ ਖੁਆਰ।੪੯।*
*ਤਿਨ ਕੋ ਲੰਗਰ ਮੋਤੀ ਆਪ ਬਨਾਵਹਿ, ਸਭਹਨ ਬਾਂਟ ਆਪ ਸੁਖ ਪਾਵੈ।*
*ਸਭ ਹਿਦੂਅਨ ਤੇ ਪਾਵਹਿ ਮਾਨਾ, ਤਿਨ ਤਜਯੋ ਹੈ ਮਾਨ ਅਭਿਮਾਨਾ।੫੦।*

ਜਦ ਭਾਈ ਮੋਤੀ ਰਾਮ ਜੀ ਨੂੰ ਪਤਾ ਲੱਗਾ ਕਿ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਗ੍ਰਿਫ਼ਤਾਰ ਕਰ ਕੇ ਠੰਡੇ ਬੁਰਜ ਵਿਚ ਕੈਦ ਕੀਤਾ ਹੋਇਆ ਹੈ। ਤਾਂ ਉਹ ਖਾਣਾ ਲੈ ਕੇ ਠੰਡੇ ਬੁਰਜ ਵਿਚ ਪਹੁੰਚੇ ਅਤੇ ਮਾਤਾ ਗੁਜਰੀ ਜੀ ਅਤੇ ਸਾਹਿਬਜ਼ਾਦਿਆਂ ਨੂੰ ਪਰਸ਼ਾਦਾ ਛਕਣ ਦੀ ਬੇਨਤੀ ਕੀਤੀ। ਪਰ ਮਾਤਾ ਗੁਜਰੀ ਜੀ ਨੇ ਕਿਹਾ ਕਿ ਭਾਈ ਮੋਤੀ ਰਾਮ ਜੀ ਤੁਹਾਡੀ ਸੇਵਾ ਕਬੂਲ ਹੈ। ਪਰ ਮਲੇਸ਼ਾਂ (ਮੁਗ਼ਲਾਂ) ਦੀ ਰਸੋਈ ਵਿਚ ਗਰੀਬਾਂ ਦੀ ਲੁੱਟ ਅਤੇ ਜੁਲਮ ਨਾਲ ਇਕੱਠੇ ਕੀਤੇ ਧਨ ਨਾਲ ਬਣਿਆ ਖਾਣਾ ਉਨ੍ਹਾਂ ਨਹੀਂ ਖਾਣਾ। ਇਹ ਸੁਣ ਕੇ ਭਾਈ ਮੋਤੀ ਰਾਮ ਜੀ ਬਹੁਤ ਚਿੰਤਤ ਹੋਏ ਅਤੇ ਉਦਾਸੀ ਦੇ ਆਲਮ ਵਿਚ ਆਪਣੇ ਘਰ ਪਹੁੰਚੇ ਤਾਂ ਉਨ੍ਹਾਂ ਦੀ ੭੦ ਸਾਲਾ ਬਜ਼ੁਰਗ ਮਾਤਾ ਅਤੇ ਪਤਨੀ ਭੋਈ, ਭੋਲੀ ਜਾਂ ਦੇਵਾਂ ਨੇ ਮਾਯੂਸੀ ਦਾ ਕਾਰਨ ਪੁੱਛਿਆ। ਭਾਈ ਮੋਤੀ ਰਾਮ ਨੇ ਦੱਸਿਆ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ

ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦੇ ਸੂਬੇ ਨੇ ਠੰਡੇ ਬੁਰਜ ਵਿਚ ਕੈਦ ਕਰ ਕੇ ਰੱਖੇ ਹੋਏ ਹਨ। ਜਿਨ੍ਹਾਂ ਨੇ ਮਲੇਸ਼ਾਂ ਦੀ ਰਸੋਈ ਦਾ ਖਾਣਾ ਖਾਣ ਤੋਂ ਨਾਂਹ ਕਰ ਦਿੱਤੀ ਹੈ। ਉਹ ਕਈ ਦਿਨਾਂ ਤੋਂ ਭੁੱਖੇ ਅਤੇ ਪਿਆਸੇ ਹਨ। ਉਨ੍ਹਾਂ ਕੋਲ ਠੰਡ ਤੋਂ ਬਚਣ ਲਈ ਕੋਈ ਕੱਪੜਾ ਵੀ ਨਹੀਂ ਹੈ। ਸਰੀਰਾਂ 'ਤੇ ਵੀ ਝਰੀਟਾਂ, ਪੱਛ ਅਤੇ ਜ਼ਖ਼ਮ ਹਨ। ਸਾਹਿਬਜ਼ਾਦਿਆਂ ਦੇ ਲੰਮਾ ਸਫਰ ਕਰ ਕੇ ਪੈਰਾਂ ਵਿਚ ਛਾਲੇ ਪੈ ਗਏ ਹਨ ਅਤੇ ਕੜਾਕੇ ਦੀ ਸਰਦੀ ਨਾਲ ਪੈਰ ਸੁੱਜ ਗਏ ਹਨ। ਹੁਣ ਠੰਡੇ ਬੁਰਜ ਵਿਚ ਤੇਜ਼ ਹਵਾਵਾਂ ਚੱਲਣ ਕਰਕੇ ਠੰਡ ਨਾਲ ਜ਼ਖ਼ਮ ਆਕੜ ਗਏ ਹਨ ਅਤੇ ਬਹੁਤ ਹੀ ਤਕਲੀਫ ਦੇ ਰਹੇ ਹਨ। ਪਰ ਮਾਤਾ ਜੀ ਅਤੇ ਸਾਹਿਬਜ਼ਾਦੇ ਫਿਰ ਵੀ ਚੜ੍ਹਦੀ ਕਲਾ ਵਿਚ ਹਨ। ਇਹ ਦਰਦ ਭਰੀ ਦਾਸਤਾਨ ਸੁਣ ਕੇ ਉਨ੍ਹਾਂ ਦੀ ਮਾਤਾ ਅਤੇ ਪਤਨੀ ਨੇ ਕਿਹਾ ਕਿ ਸਾਨੂੰ ਗੁਰੂ ਸਾਹਿਬ ਦੇ ਪਰਵਾਰ ਦੀ ਜ਼ਰੂਰ ਹੀ ਸੇਵਾ ਕਰਨੀ ਚਾਹੀਦੀ ਹੈ। ਭਾਵੇਂ ਕਿ ਵਜੀਰ ਖਾਂ ਨੇ ਇਹ ਐਲਾਨ ਕੀਤਾ ਹੋਇਆ ਹੈ ਕਿ ਜੋ ਵੀ ਗੁਰੂ ਦੇ ਪਰਵਾਰ ਜਾਂ ਸਿੱਖ ਦੀ ਮਦਦ ਕਰੇਗਾ ਉਸ ਨੂੰ ਪਰਵਾਰ ਸਮੇਤ ਕੋਹਲੂ ਵਿਚ ਪੀੜ੍ਹ ਦਿੱਤਾ ਜਾਵੇਗਾ। ਮਾਂ ਨੇ ਇਕ ਵਾਰੀ ਵਾਸਤਾ ਪਾ ਕੇ ਕਿਹਾ ਇਸ ਦਾ ਨਤੀਜਾ ਸਾਡੇ ਪਰਵਾਰ ਦੀ ਬੇਦਰਦ ਮੌਤ ਹੋਵੇਗੀ। ਫਿਰ ਵੀ ਸਾਰੇ ਪਰਵਾਰ ਨੇ ਸਲਾਹ ਕਰ ਕੇ ਭਾਈ ਮੋਤੀ ਰਾਮ ਜੀ ਨੂੰ ਘਰ ਦੀ ਗਾਂ ਦੇ ਦੁੱਧ ਦਾ ਗੜਵਾ ਭਰ ਕੇ ਦੇ ਦਿੱਤਾ ਅਤੇ ਕਿਹਾ ਕਿ ਜਾ ਕੇ ਗਰਮ-ਗਰਮ ਦੁੱਧ ਮਾਤਾ ਜੀ ਅਤੇ ਗੁਰੂ ਸਾਹਿਬ ਜੀ ਦੇ ਲਾਲਾਂ ਨੂੰ ਪਿਆਓ। ਭਾਈ ਮੋਤੀ ਰਾਮ ਜੀ ਨੇ ਕਿਹਾ ਕਿ, ਪਹਿਰੇਦਾਰਾਂ ਨੇ ਰਿਸ਼ਵਤ ਲੈਣ ਤੋਂ ਬਿਨ੍ਹਾਂ ਰਾਤ ਨੂੰ ਵਜੀਰ ਖਾਂ ਤੋਂ ਚੋਰੀ ਠੰਡੇ ਬੁਰਜ ਵਿਚ ਨਹੀਂ ਜਾਣ ਦੇਣਾ। ਭਾਈ ਮੋਤੀ ਰਾਮ ਜੀ ਨੇ ਕਿਹਾ ਕਿ, ਘਰ ਵਿਚ ਜਿੰਨੀ ਵੀ ਧਨ-ਦੌਲਤ ਜਾਂ ਮਾਇਆ ਹੈ ਮੈਨੂੰ ਦੇ ਦਿਓ ਤਾਂ ਕਿ ਮੈਂ ਰਿਸ਼ਵਤ ਦੇ ਕੇ ਠੰਡੇ ਬੁਰਜ ਵਿਚ ਪਹੁੰਚ ਜਾਵਾਂ। ਭਾਈ ਮੋਤੀ ਰਾਮ ਜੀ ਮਾਤਾ ਅਤੇ ਪਤਨੀ ਨੇ ਉਦਾਸ ਨਜ਼ਰਾਂ ਨਾਲ ਇਕ ਦੂਜੇ ਵੱਲ ਵੇਖਿਆ ਅਤੇ ਲਾਚਾਰੀ ਵੱਸ ਕਿਹਾ ਕਿ ਘਰ ਵਿਚ ਸਾਰਿਆਂ ਪੈਸਿਆਂ ਦੀ ਰਸਦ ਖਰੀਦ ਕੇ ਗੱਡਾ ਭਰ ਕੇ ਪਹਿਲਾਂ ਹੀ ਸ੍ਰੀ ਅਨੰਦਪੁਰ ਸਾਹਿਬ ਭੇਜ ਦਿੱਤੀ ਹੈ। ਫਿਰ ਇਕਦਮ ਉਨ੍ਹਾਂ ਦੀ ਪਤਨੀ ਨੇ ਗਹਿਣੇ ਉਤਾਰ ਕੇ ਭਾਈ ਮੋਤੀ ਰਾਮ ਜੀ ਨੂੰ ਫੜਾਉਂਦਿਆਂ ਕਿਹਾ ਕਿ ਗਹਿਣੇ ਰਿਸ਼ਵਤ ਵਿਚ ਦੇ ਕੇ ਅੱਗੇ ਲੰਘ ਜਾਇਓ। ਇਹ ਗੁਰੂ ਪ੍ਰਤੀ ਸ਼ਰਧਾ ਦਾ ਸਿਖਰ ਸੀ। ਕਿਉਂਕਿ ਔਰਤ ਆਪਣੇ ਗਹਿਣੇ ਮਰਦੇ ਦਮ ਤਕ ਲੁਕਾ ਕੇ ਰੱਖਦੀ ਹੈ ਅਤੇ ਘਰ ਵਾਸਤੇ ਜ਼ਮੀਨ ਜਾਇਦਾਦ ਖਰੀਦਣ ਲਈ ਵੀ ਪਤੀ ਨੂੰ ਨਹੀਂ ਫੜਾਉਂਦੀ। ਪਰ ਬੀਬੀ ਭੋਈ ਨੇ ਪਰਵਾਰ ਦੀ ਮੌਤ ਖਰੀਦਣ ਲਈ ਸਾਰੇ ਗਹਿਣੇ ਆਪਣੇ ਪਤੀ ਨੂੰ ਦੇ ਦਿੱਤੇ। ਭਾਈ ਪ੍ਰੇਮ ਸਿੰਘ ਸੰਤਰੇਣ ਲਿਖਦੇ ਹਨ:-

*ਅਸ ਵਿਚਾਰ ਗਾ ਨਿਜ ਗ੍ਰਿਹ ਮਾਹਿ, ਪੈ ਗੜਵਾ ਇਕ ਲੀਨ ਪਰਾਹਿ।*
*ਅਪਰ ਅੰਭ ਘਟ ਕੋਰੋ ਭਰਿਯੋ, ਹਿਤ ਮਾਤ ਕੈ ਲਿਆਵਨ ਕਰਯੋ।*

*ਪਹਿਰੇਦਾਰਿਨ ਰੋਕਯੋ ਜਬੈ, ਕਰ ਮਿੰਨਤ ਕੁਝ ਦੀਨੋ ਤਬੈ।*
*ਛੋਡ ਦੀਨ ਮਾਤਾ ਢਿਗ ਆਯੋ, ਦੁਗਦ ਘਟਾ ਪੈ ਆਗ੍ਰ ਧਰਾਯੋ। (ਗੁਰ ਪ੍ਰਕਾਸ਼)*

ਭਾਈ ਮੋਤੀ ਰਾਮ ਜੀ ਜਦੋਂ ਦੁੱਧ ਲੈ ਕੇ ਠੰਡੇ ਬੁਰਜ ਕੋਲ ਪਹੁੰਚੇ ਤਾਂ ਪਹਿਰੇਦਾਰਾਂ ਨੇ ਰੋਕ ਕੇ ਪੁੱਛਿਆ ਕਿ ਉਹ ਇਸ ਵੇਲੇ ਰਾਤ ਦੇ ਘੁੱਪ ਹਨ੍ਹੇਰੇ ਵਿਚ ਕਿੱਥੇ ਜਾ ਰਿਹੇ ਹਨ। ਭਾਈ ਮੋਤੀ ਰਾਮ ਜੀ ਨੇ ਪਹਿਰੇਦਾਰਾਂ ਨੂੰ ਦੱਸਿਆ ਕਿ ਉਹ ਠੰਡੇ ਬੁਰਜ ਵਿਚ ਕੈਦ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਨੂੰ ਗਰਮ ਦੁੱਧ ਪਿਲਾਉਣ ਲਈ ਜਾ ਰਹੇ ਹਨ। ਪਹਿਰੇਦਾਰ ਨੇ ਪੁੱਛਿਆ ਕਿ ਭਾਈ ਮੋਤੀ ਰਾਮ ਜੀ ਤੈਨੂੰ ਵਜੀਰ ਖਾਂ ਕੋਲੋਂ ਡਰ ਨਹੀਂ ਲੱਗਦਾ ਉਸ ਨੇ ਐਲਾਨ ਕੀਤਾ ਹੋਇਆ ਹੈ ਕਿ ਜੋ ਵੀ ਗੁਰੂ ਪਰਵਾਰ ਦੀ ਜਾਂ ਕਿਸੇ ਸਿੱਖ ਦੀ ਮਦਦ ਕਰੇਗਾ। ਉਸ ਨੂੰ ਪਰਵਾਰ ਸਮੇਤ ਕੋਹਲੂ ਵਿਚ ਪੀੜ੍ਹ ਦਿੱਤਾ ਜਾਵੇਗਾ। ਇਹ ਸੁਣ ਕੇ ਭਾਈ ਮੋਤੀ ਰਾਮ ਜੀ ਨੇ ਕਿਹਾ ਕਿ ਗੁਰੂ ਦੀ ਖੁਸ਼ੀ ਲੈਣ ਲਈ ਅਤੇ ਜ਼ੁਲਮ ਦੇ ਵਿਰੁੱਧ ਡਟਣ ਲਈ ਸਾਨੂੰ ਮੌਤ ਵੀ ਕਬੂਲ ਹੈ। ਪਹਿਰੇਦਾਰ ਨੇ ਕਿਹਾ ਜੇ ਸੂਬੇ ਨੂੰ ਪਤਾ ਲੱਗ ਗਿਆ ਤਾਂ ਤੇਰੇ ਨਾਲ ਮੈਨੂੰ ਵੀ ਪਰਵਾਰ ਸਮੇਤ ਮਾਰ ਦਿੱਤਾ ਜਾਵੇਗਾ। ਇਸ ਲਈ ਮੈਂ ਹੁਣੇ ਹੀ ਸੂਬੇ ਨੂੰ ਦੱਸ ਦੇਵਾਂਗਾ। ਇਹ ਸੁਣ ਕੇ ਭਾਈ ਮੋਤੀ ਰਾਮ ਨੇ ਗਹਿਣੇ ਕੱਢ ਕੇ ਪਹਿਰੇਦਾਰ ਨੂੰ ਦਿਖਾਏ ਅਤੇ ਕਿਹਾ ਗਹਿਣੇ ਲੈ ਲਉ ਅਤੇ ਉਸ ਨੂੰ ਅੱਗੇ ਜਾਣ ਦਿਉ। ਗਹਿਣੇ ਵੇਖ ਕੇ ਪਹਿਰੇਦਾਰ ਦਾ ਮਨ ਬਦਲ ਗਿਆ ਅਤੇ ਲਾਲਚ ਵਿਚ ਆ ਕੇ ਉਸ ਨੇ ਗਹਿਣੇ ਰਿਸ਼ਵਤ ਵਜੋਂ ਲੈ ਕੇ ਭਾਈ ਮੋਤੀ ਰਾਮ ਜੀ ਨੂੰ ਦੁੱਧ ਦਾ ਗੜਵਾ ਲੈ ਕੇ ਠੰਡੇ ਬੁਰਜ ਵਿਚ ਜਾਣ ਦਿੱਤਾ ਅਤੇ ਨਾਲ ਹੀ ਕਿਹਾ ਕਿ ਉਹ ਪੌੜੀਆਂ ਰਸਤੇ ਠੰਡੇ ਬੁਰਜ ਵਿਚ ਨਾ ਜਾਣ। ਸਗੋਂ ਠੰਡੇ ਬੁਰਜ ਦੇ ਪਿਛਲੇ ਪਾਸੇ ਨਾਲ ਲਗਦੇ ਪਿੱਪਲ ਦੇ ਦਰੱਖ਼ਤ ਰਾਹੀਂ ਚੜ੍ਹ ਕੇ ਉੱਥੇ ਪਹੁੰਚ ਜਾਵੇ। ਕਿਉਂਕਿ ਪਹਿਰਾ ਬਹੁਤ ਸਖਤ ਹੈ ਅਤੇ ਜੇ ਕਿਸੇ ਨੇ ਪੌੜੀਆਂ ਦੀ ਅਵਾਜ਼ ਸੁਣ ਲਈ ਤਾਂ ਦੋਵੇਂ ਹੀ ਮਾਰੇ ਜਾਵਾਂਗੇ। ਭਾਈ ਮੋਤੀ ਰਾਮ ਜੀ ਪਿਛਲੇ ਪਾਸੇ ਜਾ ਕੇ ਪਿੱਪਲ ਦੇ ਦਰੱਖ਼ਤ ’ਤੇ ਚੜ੍ਹ ਕੇ ਠੰਡੇ ਬੁਰਜ ਵਿਚ ਪਹੁੰਚੇ। ਭਾਈ ਮੋਤੀ ਰਾਮ ਦੁੱਧ ਦਾ ਗੜਵਾ ਲੈ ਕੇ ਬੁਰਜ ਵਿਚ ਗਏ। ਜਦੋਂ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਨੇ ਕੜਾਕੇ ਦੀ ਠੰਡ ਵਿਚ ਗਰਮ ਦੁੱਧ ਪਿਲਾਇਆ ਤਾਂ ਮਾਤਾ ਜੀ ਨੇ ਅਨੇਕਾਂ ਅਸੀਸਾਂ ਦਿੱਤੀਆਂ। ਕਵੀ ਸੰਤਰੇਣ ਲਿਖਦੇ ਹਨ:

*ਪਿਖ ਕੈ ਪ੍ਰੇਮ ਸੁ ਮੋਤੀ ਕੇਰਾ, ਮਾਤਾ ਕਹਿਯੋ ਭਲਾ ਹਵੈ ਤੇਰਾ।*

ਤਿੰਨ ਰਾਤਾਂ ਇਸੇ ਤਰ੍ਹਾਂ ਹੀ ਪਿੱਪਲ ਦੇ ਰਸਤੇ ਠੰਡੇ ਬੁਰਜ ਵਿਚ ਪਹੁੰਚ ਕੇ ਦੁੱਧ ਅਤੇ ਪਰਸ਼ਾਦੇ ਦੀ ਸੇਵਾ ਕਰਦੇ ਰਹੇ। ਕਿਸੇ ਨੇ ਖੂਬ ਲਿਖਿਆ ਹੈ:

*ਧੰਨ ਮੋਤੀ ਜਿਨ ਪੁੰਨ ਕਮਾਇਆ, ਗੁਰ ਲਾਲਾਂ ਤਾਈਂ ਦੁੱਧ ਪਿਲਾਇਆ।*

ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਬਾਅਦ ਦੀਵਾਨ ਟੋਡਰ ਮੱਲ ਨਾਲ ਸਲਾਹ

ਕਰ ਕੇ ਭਾਈ ਮੋਤੀ ਰਾਮ ਜੀ ਨੇ ਲੱਕੜਹਾਰੇ ਕੋਲੋਂ ਚੰਦਨ ਦੀ ਲੱਕੜ ਸਮੇਤ ਗੱਡਾ ਭਰ ਕੇ ਲੱਕੜਾਂ ਖਰੀਦ ਕੇ ਲਿਆਦੀਆਂ ਅਤੇ ਦੀਵਾਨ ਟੋਡਰ ਮੱਲ ਵੱਲੋਂ ਮੋਹਰਾਂ ਖੜੀਆਂ ਕਰ ਕੇ ਦੁਨੀਆ ਦੀ ਸਭ ਤੋਂ ਮਹਿੰਗੇ ਭਾਅ ਖਰੀਦੀ ਜ਼ਮੀਨ 'ਤੇ ਆਪਣੇ ਹੱਥੀਂ ਅੰਗੀਠਾ ਚਿਣ ਕੇ ਮਾਤਾ ਗੁਜਰੀ ਜੀ ਅਤੇ ਛੋਟੇ ਸਾਹਿਬਜ਼ਾਦਿਆਂ ਦਾ ਸਸਕਾਰ ਕੀਤਾ।

ਇਹ ਸਾਰੀ ਸੇਵਾ ਭਾਵੇਂ ਗੁਪਤ ਹੀ ਰਹਿੰਦੀ ਅਤੇ ਸਾਰੇ ਵਰਤਾਰੇ ਤੋਂ ਪਰਦਾ ਨਾ ਹੀ ਉੱਠਦਾ ਪਰ ਕਵੀ ਕਿਸ਼ਨ ਸਿੰਘ ਲਿਖਦਾ ਹੈ ਕਿ ਗੰਗੂ ਬ੍ਰਾਹਮਣ ਦਾ ਭਰਾ ਜਿਸ ਦਾ ਨਾਮ ਪੰਮਾ ਸੀ। ਉਹ ਵੀ ਭਾਈ ਮੋਤੀ ਰਾਮ ਜੀ ਨਾਲ ਰਸੋਈ ਵਿਚ ਹੀ ਕੰਮ ਕਰਦਾ ਸੀ। ਉਸ ਨੇ ਹੀ ਵਜੀਰ ਖਾਂ ਨੂੰ ਚੁਗਲੀ ਲਾਈ ਕਿ ਮੋਤੀ ਰਾਮ ਨੇ ਹਕੂਮਤ ਵੱਲੋਂ ਬਾਗੀ ਐਲਾਨ ਕੀਤੇ ਗਏ ਗੁਰੂ ਪਰਵਾਰ ਦੀ ਗਰਮ ਦੁੱਧ ਨਾਲ ਤਿੰਨ ਦਿਨ ਸੇਵਾ ਕੀਤੀ ਹੈ।

*ਨੀਚ ਗੰਗੂ ਤੋ ਭ੍ਰਾਤ ਇਕ ਪੰਮਾ, ਤਿੰਨ ਲੀਨੋ ਮੋਤੀ ਸੰਗ ਪੰਗਾ।*
*ਜਾਇ ਵਜੀਰਹਿ ਭੇਦ ਬਤਾਇਯੋ, ਇਕ ਝੀਵਰ ਹੈ ਪੇਯ ਪਿਆਇਯੋ।*
*ਗੁਰ ਕੋ ਮਾਤ ਬਾਲ ਸੁਖਦਾਈ, ਇਸਹਿ ਦੀਨ ਬਹੁਤ ਵਡਿਆਈ।*

ਜਦੋਂ ਪੰਮੇ ਨੇ ਚੁਗਲੀ ਲਾਈ ਤਾਂ ਵਜੀਰ ਖਾਂ ਨੇ ਹੁਕਮ ਦਿੱਤਾ ਕਿ ਭਾਈ ਮੋਤੀ ਰਾਮ ਜੀ ਦੀਆਂ ਮੁਸ਼ਕਾਂ ਬੰਨ ਕੇ ਉਸ ਦੇ ਅੱਗੇ ਪੇਸ਼ ਕੀਤਾ ਜਾਏ। ਸਿਪਾਹੀਆਂ ਅਮਲ ਕਰਦਿਆਂ ਤੁਰੰਤ ਹੀ ਭਾਈ ਮੋਤੀ ਰਾਮ ਜੀ ਨੂੰ ਜੂੜ ਕੇ ਵਜੀਰ ਖਾਂ ਸਾਹਮਣੇ ਪੇਸ਼ ਕਰ ਦਿੱਤਾ।

ਵਜੀਰ ਖਾਂ ਨੇ ਕ੍ਰੋਧ ਨਾਲ ਅੱਗ ਬਬੂਲਾ ਹੋ ਕੇ ਗਰਜ ਕੇ ਪੁੱਛਿਆ ਕਿ ਮੋਤੀ ਰਾਮ ਤੇਰੀ ਸ਼ਿਕਾਇਤ ਆਈ ਹੈ ਕਿ ਤੂੰ ਵੀ ਸਿੱਖ ਹੈਂ, ਕੀ ਇਸ ਵਿਚ ਸੱਚਾਈ ਹੈ?

ਜੀ ਹਾਂ, ਇਹ ਸੱਚਾਈ ਹੈ ਕਿ ਮੈਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸ਼ਰਧਾਲੂ ਹਾਂ ਅਤੇ ਮੇਰੇ ਪਿਤਾ ਜੀ ਵੀ ਰਸਦ ਦਾ ਗੱਡਾ ਲੈ ਕੇ ਸ੍ਰੀ ਅਨੰਦਪੁਰ ਸਾਹਿਬ ਗਏ ਸਨ ਅਤੇ ਉੱਥੇ ਘੇਰਾਬੰਦੀ ਹੋਣ ਕਰ ਕੇ ਅੰਦਰ ਹੀ ਰਹੇ ਅਤੇ ਅੰਮ੍ਰਿਤ ਛਕ ਕੇ ਹਰਾ ਰਾਮ ਤੋਂ ਹਰਾ ਸਿੰਘ ਸਜ ਗਏ ਅਤੇ ਫਿਰ ਸ੍ਰੀ ਅਨੰਦਪੁਰ ਸਾਹਿਬ ਦੀ ਜੰਗ ਵਿਚ ਸ਼ਹੀਦ ਹੋ ਗਏ ਸਨ।

ਇੱਥੇ ਵਰਣਨਯੋਗ ਹੈ ਕਿ ਭਾਈ ਮੋਤੀ ਰਾਮ ਜੀ ਦੇ ਪਿਤਾ ਭਾਈ ਹਰਾ ਰਾਮ ਜੀ ਵੀ ਗੁਰੂ-ਘਰ ਦੇ ਸੇਵਕ ਸਨ ਅਤੇ ਜਦੋਂ ਸ੍ਰੀ ਅਨੰਦਪੁਰ ਸਾਹਿਬ ਨੂੰ ਘੇਰਾ ਪਿਆ ਤਾਂ ਉਹ ਰਸਦ ਦਾ ਗੱਡਾ ਭਰ ਕੇ ਲੈ ਕੇ ਗਏ ਸਨ ਅਤੇ ਉੱਥੇ ਹੀ ਅੰਮ੍ਰਿਤ ਛਕ ਕੇ ਸਿੰਘ ਸਜ ਗਏ ਸਨ। ਜਦੋਂ ਪਹਾੜੀ ਰਾਜਿਆਂ ਨੇ ਆਟੇ ਦੀ ਗਊ ਬਣਾ ਕੇ ਅਤੇ ਮੁ਼ਗਲਾਂ ਨੇ ਕੁਰਾਨ ਦੀਆਂ ਕਸਮਾਂ ਖਾ ਕੇ ਗੁਰੂ ਸਾਹਿਬ ਨੂੰ ਯਕੀਨ ਦੁਆਉਣ ਦਾ ਯਤਨ ਕੀਤਾ ਸੀ ਕਿ ਜੇ ਉਹ ਸ੍ਰੀ ਅਨੰਦਪੁਰ ਸਾਹਿਬ ਛੱਡ ਜਾਣ ਤਾਂ ਉਨ੍ਹਾਂ 'ਤੇ ਹਮਲਾ ਨਹੀਂ

ਕੀਤਾ ਜਾਵੇਗਾ। ਗੁਰੂ ਸਾਹਿਬ ਤਾਂ ਉਨ੍ਹਾਂ ਦੀਆਂ ਸਾਰੀਆਂ ਚਾਲਾਂ ਸਮਝਦੇ ਸਨ। ਪਰ ਕੁਝ ਚੋਣਵੇਂ ਸਿੰਘਾਂ ਨੇ ਕਿਹਾ ਕਿ ਕਿਲ੍ਹੇ ਵਿੱਚੋਂ ਰਸਦ ਵੀ ਖਤਮ ਹੋ ਚੁੱਕੀ ਹੈ ਅਤੇ ਸਿੰਘ ਬਹੁਤ ਕਮਜ਼ੋਰ ਹੋ ਗਏ ਹਨ। ਐਸੇ ਹਾਲਾਤ ਨੂੰ ਮੱਦੇਨਜ਼ਰ ਰੱਖਦੇ ਹੋਏ ਸ੍ਰੀ ਅਨੰਦਪੁਰ ਸਾਹਿਬ ਛੱਡ ਕੇ ਕੁਝ ਚਿਰ ਲਈ ਕਿਤੇ ਹੋਰ ਚਲੇ ਜਾਣਾ ਚਾਹੀਦਾ ਹੈ। ਸਿੰਘਾਂ ਦਾ ਭੁਲੇਖਾ ਦੂਰ ਕਰਨ ਲਈ ਗੁਰੂ ਸਾਹਿਬ ਨੇ ਕਿਲ੍ਹੇ ਵਿੱਚੋਂ ਕੂੜਾ-ਕਰਕਟ ਇਕੱਠਾ ਕਰ ਕੇ ਗੱਡੇ ਭਰ ਕੇ ਸ੍ਰੀ ਕੀਰਤਪੁਰ ਸਾਹਿਬ ਵਾਲੇ ਪਾਸੇ ਤੋਰ ਦਿੱਤੇ ਅਤੇ ਉਨ੍ਹਾਂ ਗੱਡਿਆਂ ਦਾ ਜਥੇਦਾਰ ਭਾਈ ਹਰਾ ਸਿੰਘ ਜੀ ਨੂੰ ਹੀ ਥਾਪਿਆ ਗਿਆ। ਉਨ੍ਹਾਂ ਗੱਡਿਆਂ ਦੀ ਕੁਮਕ ਜਦੋਂ ਸ੍ਰੀ ਕੀਰਤਪੁਰ ਸਾਹਿਬ ਕੋਲ ਪਹੁੰਚੀ ਤਾਂ ਪਹਾੜੀ ਰਾਜੇ ਅਤੇ ਮੁਗ਼ਲ ਫੌਜ ਸਾਰੀਆਂ ਕਸਮਾਂ ਤੋੜ ਕੇ ਗੱਡਿਆਂ ਨੂੰ ਲੁੱਟਣ ਜਾ ਪਏ। ਜਦੋਂ ਭਾਈ ਹਰਾ ਸਿੰਘ ਜੀ ਨੇ ਦੇਖਿਆ ਕਿ ਇਨ੍ਹਾਂ ਨੇ ਧੋਖਾ ਕੀਤਾ ਹੈ ਤਾਂ ਉਹ ਕਿਰਪਾਨ ਧੂਹ ਕੇ ਵੈਰੀਆਂ 'ਤੇ ਜਾ ਪਏ। ਕਿਸੇ ਨੇ ਪੁੱਛਿਆ ਕਿ ਉਹ ਕੂੜੇ-ਕਰਕਟ ਤੋਂ ਆਪਣੀ ਜਾਨ ਦਾਅ 'ਤੇ ਕਿਉਂ ਲਗਾ ਰਹੇ ਹਨ ਤਾਂ ਉਨ੍ਹਾਂ ਜਵਾਬ ਦਿੱਤਾ ਕਿ ਗੱਡਿਆਂ ਵਿਚ ਕੂੜਾ ਹੈ ਜਾਂ ਹੀਰੇ ਜਵਾਹਰਾਤ ਹਨ ਇਸ ਗੱਲ ਨਾਲ ਉਨ੍ਹਾਂ ਦਾ ਕੋਈ ਵਾਸਤਾ ਨਹੀਂ ਉਹ ਤਾਂ ਕੇਵਲ ਗੁਰੂ ਵੱਲੋਂ ਲਗਾਈ ਜ਼ਿੰਮੇਵਾਰੀ ਨਿਭਾ ਰਹੇ ਹਨ ਕਿ ਗੁਰੂ-ਘਰ ਦਾ ਸਾਮਾਨ ਕਿਸੇ ਵੈਰੀ ਨੂੰ ਲੁੱਟਣ ਨਹੀਂ ਦੇਣਾ। ਉੱਥੇ ਹੀ ਯੁੱਧ ਕਰਦਿਆਂ ਭਾਈ ਹਰਾ ਸਿੰਘ ਜੀ ਸ਼ਹੀਦੀ ਪਾ ਗਏ ਸਨ।

ਇਹ ਸੁਣ ਕੇ ਸੂਬੇ ਦਾ ਗੁੱਸਾ ਹੋਰ ਭੜਕ ਗਿਆ। ਉਸ ਨੇ ਪੁੱਛਿਆ ਕਿ ਤੂੰ ਮਾਤਾ ਗੁਜਰੀ ਜੀ ਅਤੇ ਸਾਹਿਬਜ਼ਾਦਿਆਂ ਦੀ ਦੁੱਧ ਅਤੇ ਰੋਟੀ ਪਾਣੀ ਨਾਲ ਚੋਰੀ ਛਿਪੇ ਸੇਵਾ ਕੀਤੀ ਹੈ? ਜੀ ਮੈਂ ਤਿੰਨ ਦਿਨ ਦੋਵੇਂ ਵੇਲੇ ਗਰਮ ਦੁੱਧ ਅਤੇ ਪਰਸ਼ਾਦੇ ਦੀ ਸੇਵਾ ਕੀਤੀ ਹੈ। ਸੂਬਾ ਲੋਹਾ ਲਾਖਾ ਹੋ ਕੇ ਫਿਰ ਬੋਲਿਆ, 'ਤੈਨੂੰ ਪਤਾ ਨਹੀਂ ਹਕੂਮਤ ਨੇ ਬਾਗੀਆਂ ਦੀ ਸੇਵਾ ਕਰਨ ਵਾਲੇ ਨੂੰ ਪਰਵਾਰ ਸਮੇਤ ਕੋਹਲੂ ਵਿਚ ਪੀੜ੍ਹਨ ਦੀ ਸਜ਼ਾ ਸੁਣਾਈ ਹੋਈ ਹੈ।' ਹਾਂ ਮੈਨੂੰ ਪਤਾ ਹੈ। ਸੂਬੇ ਹੋਰ ਕ੍ਰੋਧ ਵਿਚ ਆ ਕੇ ਕਿਹਾ ਕਿ, 'ਤੇਰੇ ਬਚਾਅ ਦਾ ਹਾਲੇ ਵੀ ਰਸਤਾ ਹੈ ਕਿ ਤੂੰ ਦੀਨ ਕਬੂਲ ਕੇ ਮੁਸਲਮਾਨ ਹੋ ਜਾਂ ਨਹੀਂ ਤਾਂ ਤੈਨੂੰ ਪਰਵਾਰ ਸਮੇਤ ਕਤਲ ਕਰ ਦਿੱਤਾ ਜਾਵੇਗਾ।'

ਭਾਈ ਮੋਤੀ ਰਾਮ ਜੀ ਨੇ ਜਵਾਬ ਦਿੱਤਾ ਕਿ, ਮੈਨੂੰ ਮੌਤ ਦਾ ਕੋਈ ਡਰ ਨਹੀਂ। ਜੇ ਗੁਰੂ ਦੇ ਲਾਲ ਸੱਤ ਸਾਲ ਅਤੇ ਨੌ ਸਾਲ ਦੀ ਉਮਰ ਵਿਚ ਤੇਰੇ ਡਰਾਵੇ ਨਾਲ ਮੁਸਲਮਾਨ ਨਹੀਂ ਹੋਏ ਤਾਂ ਮੈਂ ਤਾਂ ਜਵਾਨ ਮਰਦ ਹਾਂ। ਮੇਰੇ 'ਤੇ ਤੇਰਾ ਕੀ ਅਸਰ ਹੋਣਾ ਹੈ? ਇਹ ਸੁਣਦਿਆਂ ਹੀ ਸੂਬੇ ਨੇ ਹੁਕਮ ਦਿੱਤਾ ਕਿ ਇਸ ਦਾ ਪਰਵਾਰ ਨਰੜ ਕੇ ਲਿਆਉ। ਜਿੱਥੇ ਸਾਰੇ ਸਰਹਿੰਦ ਸ਼ਹਿਰ ਵਿਚ ਢਿੰਡੋਰਾ ਦੇ ਕੇ ਵੱਡੀ ਗਿਣਤੀ ਵਿਚ ਲੋਕ ਇਕੱਠੇ ਕੀਤੇ ਗਏ ਸਨ। ਉਨ੍ਹਾਂ ਸਮਿਆਂ ਵਿਚ ਜਦੋਂ ਵੀ ਕਿਸੇ ਨੂੰ ਸਜ਼ਾ ਦੇਣੀ ਹੁੰਦੀ ਸੀ ਤਾਂ ਸਾਰੇ ਇਲਾਕੇ ਦੇ ਲੋਕ ਇਕੱਠੇ ਕੀਤੇ ਜਾਂਦੇ ਸਨ ਕਿ ਲੋਕ ਜ਼ੁਲਮ ਵੇਖ

ਕੇ ਡਰ ਜਾਣ ਅਤੇ ਕੋਈ ਹਕੂਮਤ ਦੇ ਵਿਰੁੱਧ ਕੋਈ ਕਾਰਵਾਈ ਕਰਨ ਦੀ ਜੁਰਅਤ ਨਾ ਕਰੇ। ਭਾਈ ਮੋਤੀ ਰਾਮ ਜੀ ਦੀ ਮਾਤਾ, ਪਤਨੀ ਅਤੇ ੭ ਸਾਲ ਦੇ ਪੁੱਤਰ ਨਰਾਇਣੇ ਨੂੰ ਬੰਨ੍ਹ ਕੇ ਤੇਲੀਆਂ ਮੁਹੱਲੇ ਵਿਸ਼ੇਸ਼ ਤੌਰ 'ਤੇ ਤਿਆਰ ਕੀਤੇ ਕੋਹਲੂ ਦੇ ਕੋਲ ਲੈ ਆਂਦਾ ਅਤੇ ਕੋੜੇ ਮਾਰ-ਮਾਰ ਕੇ ਅਧਮੋਏ ਕਰ ਦਿੱਤਾ। ਕਵੀ ਕਿਸ਼ਨ ਸਿੰਘ ਲਿਖਦਾ ਹੈ:

*ਜਦ ਦੁਸ਼ਟਨ ਮੋਤੀ ਗਹਿ ਲੀਨਾ, ਕੋਹਲੂ ਨਿਕਟ ਤਨਹਿ ਬੰਧ ਦੀਨਾ।*
*ਸਭ ਪਰਿਵਾਰਹਿ ਸੰਗ ਸਾਥ ਲਯਾਓ, ਮ੍ਰਿਤੂ ਦੰਡ ਤਿੰਨ ਸਭਹਿ ਸੁਨਾਇਯੋ॥੮੦॥*
*ਇਹ ਸੁਨ ਰਿਸਯੋ ਬਹੁਤ ਵਜੀਰਾ, ਤਿਸਹਿ ਤਿਆਗੀ ਸਗਲੀ ਧੀਰਾ।*
*ਪਕੜ ਮੰਗਾਯੋ ਸਭ ਪ੍ਰਵਾਰਾ, ਉਨ ਪਰ ਕੀਨੋ ਜੁਲਮ ਕਰਾਰਾ॥੨੦੦॥*
*ਕੋਹੜੇ ਮਾਰ ਕੀਏ ਅਧਮੋਏ, ਹਿੰਦੂ ਦੇਖ ਤ੍ਰਾਹਿ ਤ੍ਰਾਹਿ ਬਿਗੋਏ।*
*ਪਨਹਿ ਲੀਨੋ ਜਲਾਦ ਬੁਲਾਈ, ਹੁਕਮ ਕੀਨੋ ਤੁਮ ਕੋਹਲੂ ਲਿਆਈ॥੨੨੦॥*
*ਸਭ ਕੁਟੰਬ ਤਹਿ ਕੋਹਲੂ ਪੀੜਾਇਆ, ਫਾਨੀ ਦੁਨੀ ਤੇ ਨਾਮ ਕਮਾਇਆ।*

ਇਕ ਵਾਰੀ ਫਿਰ ਵਜੀਰ ਖਾਂ ਨੇ ਪੁੱਛਿਆ ਕਿ ਜੇ ਉਨ੍ਹਾਂ ਦੀ ਅਕਲ ਟਿਕਾਣੇ ਆ ਗਈ ਹੈ ਤਾਂ ਹਾਲੇ ਵੀ ਇਸਲਾਮ ਕਬੂਲ ਕਰ ਲਵੋ ਤਾਂ ਜਾਨ ਬਖ਼ਸ਼ ਦਿੱਤੀ ਜਾਵੇਗੀ। ਇਹ ਸੁਣਦਿਆਂ ਹੀ ਸਾਰੇ ਪਰਵਾਰ ਨੇ ਧਰਮ ਛੱਡਣ ਤੋਂ ਇਨਕਾਰ ਕਰ ਦਿੱਤਾ। ਸੂਬੇ ਨੇ ਕ੍ਰੋਧ ਵਿਚ ਆ ਕੇ ਕਿਹਾ ਕਿ ਸਾਰੇ ਪਰਵਾਰ ਨੂੰ ਕੋਹਲੂ ਵਿਚ ਪੀੜ੍ਹ ਦਿੱਤਾ ਜਾਵੇ। ਹੁਕਮ ਦੀ ਤਾਮੀਲ ਹੋਈ। ਸਭ ਤੋਂ ਪਹਿਲਾਂ ਜੱਲਾਦਾਂ ਨੇ ਉਨ੍ਹਾਂ ਦੇ ੭ ਸਾਲ ਦੇ ਸਪੁੱਤਰ ਨਰਾਇਣੇ ਨੂੰ ਮਾਤਾ ਭੋਈ ਦੀ ਗੋਦ 'ਚੋਂ ਖੋਹਣ ਦਾ ਯਤਨ ਕੀਤਾ ਕਿ ਬੱਚੇ ਦੀਆਂ ਚੀਕਾਂ ਸੁਣ ਕੇ ਪਰਵਾਰ ਸਹਿਮ ਜਾਵੇਗਾ ਅਤੇ ਇਸਲਾਮ ਕਬੂਲ ਲਵੇਗਾ। ਜਦੋਂ ਮਾਂ ਦੀ ਗੋਦ ਵਿੱਚੋਂ ਜੱਲਾਦਾਂ ਨੇ ਬੱਚੇ ਨੂੰ ਧੂਹ ਕੇ ਚੁੱਕਣ ਦਾ ਯਤਨ ਕੀਤਾ ਤਾਂ ਬੱਚਾ ਚੀਕਾਂ ਮਾਰ ਕੇ ਮਾਂ ਨਾਲ ਚਿੰਬੜ ਗਿਆ। ਮਾਂ ਨੇ ਵਾਸਤਾ ਪਾਇਆ ਕਿ ਇਸ ਬੱਚੇ ਦਾ ਕੀ ਕਸੂਰ ਹੈ? ਮੈਨੂੰ ਭਾਵੇਂ ਭਖਦੀ ਅੱਗ ਵਿਚ ਸੁੱਟ ਦੇਵੋ। ਪਰ ਮੇਰੇ ਬੱਚੇ ਨੂੰ ਛੱਡ ਦਿਓ। ਜੱਲਾਦਾਂ ਨੇ ਬੱਚੇ ਅਤੇ ਮਾਂ ਨੂੰ ਕੋੜੇ ਮਾਰ-ਮਾਰ ਕੇ ਬੇਹਾਲ ਕਰ ਦਿੱਤਾ ਅਖੀਰ ਅਧਮੋਈ ਮਾਂ ਕੋਲੋ ਬੇਹੋਸ਼ੀ ਦੀ ਹਾਲਤ ਵਿਚ ਰੋਂਦਾ ਕੁਰਲਾਉਂਦਾ ਬੱਚਾ ਖੋਹ ਲਿਆ ਗਿਆ। ਜੱਲਾਦਾਂ ਨੇ ਬੱਚੇ ਦੇ ਜਦੋਂ ਪੈਰ ਕੋਹਲੂ ਵਿਚ ਕੇ ਦੇ ਕੋਹਲੂ ਗੇੜਿਆ ਤਾਂ ਉਸ ਦੀਆਂ ਦਰਦ ਭਰੀਆਂ ਚੀਕਾਂ, ਹਉਕੇ, ਸਿਸਕੀਆਂ ਅਤੇ ਲਾਚਾਰ ਨਜ਼ਰਾਂ ਵੇਖ ਕੇ ਲੋਕਾਂ ਨੂੰ ਡੋਬ ਪੈਣੇ ਸ਼ੁਰੂ ਹੋ ਗਏ। ਜੱਲਾਦ ਕੋਹਲੂ ਗੇੜੀ ਗਏ ਅਤੇ ਅਖੀਰ ਬੱਚੇ ਦੇ ਪੇਟ ਦਾ ਪਟਾਕਾ ਪੈ ਗਿਆ ਅਤੇ ਰੋਣ ਕੁਰਲਾਉਣ ਅਤੇ ਦੁੱਖ ਨਾਲ ਵਿਆਕੁਲ ਹੋਈ ਨੰਨੀ ਜਾਨ ਸਦਾ ਲਈ ਚੁੱਪ ਹੋ ਗਈ। ਇਹ ਦ੍ਰਿਸ਼ ਦੇਖ ਕੇ ਕਈ ਲੋਕਾਂ ਨੂੰ ਗਸ਼ਾਂ ਪੈ ਗਈਆਂ ਅਤੇ ਉਹ ਬੇਹੋਸ਼ ਹੋ ਕੇ ਧਰਤੀ 'ਤੇ ਡਿੱਗ ਪਏ। ਫਿਰ ਜੱਲਾਦਾਂ ਨੇ ਭਾਈ ਮੋਤੀ ਰਾਮ ਜੀ ਦੀ ੭੦ ਸਾਲਾ ਮਾਤਾ ਲੱਧੋ ਨੂੰ ਵੀ ਕੋਹਲੂ ਵਿਚ ਪੀੜ੍ਹ ਦਿੱਤਾ। ਇਹ

ਦ੍ਰਿਸ਼ ਦੇਖ ਦੇ ਲੋਕ ਤ੍ਰਾਹ-ਤ੍ਰਾਹ ਕਰ ਉੱਠੇ। ਫਿਰ ਵਾਰੀ ਆਈ ਬੀਬੀ ਭੋਈ ਦੀ, ਉਸ ਨੂੰ ਵੀ ਪੁੱਤ ਦੀ ਯਾਦ ਵਿਚ ਹੌਕੇ ਲੈਂਦੀ ਨੂੰ ਕੋਹਲੂ ਵਿਚ ਪੀੜ੍ਹ ਕੇ ਸ਼ਹੀਦ ਕਰ ਦਿੱਤਾ ਗਿਆ। ਵਜੀਰ ਖਾਂ ਨੇ ਹੰਕਾਰ ਦਾ ਫੁੰਕਾਰਾ ਮਾਰ ਕੇ ਭਾਈ ਮੋਤੀ ਰਾਮ ਜੀ ਨੂੰ ਕਿਹਾ ਕਿ ਕੀ ਖੱਟਿਆ ਹੈ ਉਸ ਨੇ ਜ਼ਿੱਦ ਕਰ ਕੇ ਹਾਲੇ ਵੀ ਵੇਲਾ ਹੈ ਇਸਲਾਮ ਧਾਰਨ ਕਰ ਲਵੇ। ਜਾਨ ਬਖਸ਼ ਦਿੱਤੀ ਜਾਵੇਗੀ। ਭਾਈ ਮੋਤੀ ਰਾਮ ਜੀ ਨੇ ਸਖਤ ਸ਼ਬਦਾਂ ਵਿਚ ਤਾੜਨਾ ਕਰਦੇ ਹੋਏ ਕਿਹਾ ਕਿ ਕਿ ਅਸੀਂ ਧਰਮ ਅਤੇ ਗੁਰੂ ਤੋਂ ਬੇਮੁਖ ਨਹੀਂ ਹੋਣਾ ਤੂੰ ਜੋ ਕਰਨਾ ਕਰ ਲੈ। ਅਖੀਰ ਹਾਰ ਅਤੇ ਬੇਇੱਜ਼ਤੀ ਮਹਿਸੂਸ ਕਰਦਿਆਂ ਸੂਬੇ ਨੇ ਭਾਈ ਮੋਤੀ ਰਾਮ ਜੀ ਨੂੰ ਵੀ ਕੋਹਲੂ ਵਿਚ ਪੀੜ੍ਹ ਕੇ ਸ਼ਹੀਦ ਕਰਨ ਦਾ ਹੁਕਮ ਦਿੱਤਾ।

ਭਾਈ ਮੋਤੀ ਰਾਮ ਜੀ ਦਾ ਬਹੁਤ ਜੀ ਭਰਵਾਂ ਜੁੱਸਾ ਵੇਖ ਕੇ ਜੱਲਾਦਾਂ ਕਿਹਾ ਕਿ ਇਸ ਨੂੰ ਕੋਹਲੂ ਵਿਚ ਪੀੜ੍ਹਨਾ ਮੁਸ਼ਕਿਲ ਹੈ। ਕੋਹਲੂ ਨੂੰ ਦੁਬਾਰਾ ਤੇਲ ਦੇ ਕੇ ਰਵਾਂ ਕੀਤਾ ਗਿਆ। ਪਰ ਜਦੋਂ ਕੋਹਲੂ ਛਾਤੀ 'ਤੇ ਆਇਆ ਤਾਂ ਅੜ ਗਿਆ ਬਹੁਤ ਜ਼ੋਰ ਲਗਾਉਣ 'ਤੇ ਜਦੋਂ ਅੱਗੋਂ ਨਾ ਚੱਲਿਆ ਤਾਂ ਪੁੱਠਾ ਘੁਮਾ ਕੇ ਬਾਬਾ ਮੋਤੀ ਰਾਮ ਮਹਿਰਾ ਜੀ ਨੂੰ ਬਾਹਰ ਸੁੱਟ ਦਿੱਤਾ। ਇਸ ਤਰ੍ਹਾਂ ਸਰਬੰਸ ਦਾਨੀ ਗੁਰੂ ਦਾ ਸਰਬੰਸ ਦਾਨੀ ਸਿੱਖ ਪਰਵਾਰ ਸਮੇਤ ਸ਼ਹੀਦੀ ਦਾ ਜਾਮ ਪੀ ਕੇ ਅਮਰ ਹੋ ਗਿਆ। ■

## ਯੂ. ਪੀ. ਸਿੱਖ ਮਿਸ਼ਨ ਹਾਪੁੜ ਵੱਲੋਂ ਗੁਰਮਤਿ ਸਿਖਲਾਈ ਕੈਂਪ

ਸ. ਬ੍ਰਿਜਪਾਲ ਸਿੰਘ ਇੰਚਾਰਜ ਸਿੱਖ ਮਿਸ਼ਨ ਹਾਪੁੜ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਗੁ: ਸਤਸੰਗ ਸਦਰ ਮੇਰਠ (ਉੱਤਰ ਪ੍ਰਦੇਸ਼) ਵਿਖੇ ਮਿਤੀ ੧੦ ਤੋਂ ੧੨ ਅਗਸਤ ੨੦੧੩ ਤਕ ਗੁਰਮਤਿ ਸਿਖਲਾਈ ਕੈਂਪ ਲਗਾਇਆ ਗਿਆ। ਜਿਸ ਵਿਚ ੧੫੦ ਪ੍ਰਾਣੀਆਂ ਨੇ ਹਿੱਸਾ ਲਿਆ। ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਤੋਂ ਪ੍ਰਚਾਰਕ ਭਾਈ ਪਰਵਿੰਦਰ ਸਿੰਘ ਅਤੇ ਭਾਈ ਪ੍ਰਭਦਿਆਲ ਸਿੰਘ ਨੇ ਗੁਰਬਾਣੀ ਵਿਆਕਰਨ ਤੇ ਸਿੱਖ ਰਹਿਤ ਮਰਯਾਦਾ ਸਬੰਧੀ ਸੰਗਤਾਂ ਨੂੰ ਜਾਣਕਾਰੀ ਦਿੱਤੀ। ਗੁ: ਸਤਸੰਗ ਸਦਰ ਮੇਰਠ ਦੇ ਪ੍ਰਬੰਧਕਾਂ ਵੱਲੋਂ ਇਸ ਕੈਂਪ ਦੇ ਆਯੋਜਨ ਲਈ ਧਰਮ ਪ੍ਰਚਾਰ ਕਮੇਟੀ ਦੇ ਸਕੱਤਰ ਸ. ਸਤਬੀਰ ਸਿੰਘ, ਸ. ਭੁਪਿੰਦਰਪਾਲ ਸਿੰਘ ਮੀਤ ਸਕੱਤਰ, ਸ. ਪਰਮਿੰਦਰ ਸਿੰਘ ਇੰਚਾਰਜ (ਯਾਤਰਾ ਬ੍ਰਾਂਚ) ਦਾ ਵਿਸ਼ੇਸ਼ ਸਨਮਾਨ ਕੀਤਾ। ਕੈਂਪ ਵਿਚ ਭਾਗ ਲੈਣ ਵਾਲੇ ਸਾਰੇ ਜਗਿਆਸੂਆਂ ਨੂੰ ਸਕੱਤਰ ਧਰਮ ਪ੍ਰਚਾਰ ਕਮੇਟੀ ਵੱਲੋਂ ਧਾਰਮਿਕ ਸਾਹਿਤ ਅਤੇ ਪ੍ਰਸੰਸਾ-ਪੱਤਰ ਦਿੱਤੇ ਗਏ।

# ਗ਼ਦਰ ਲਹਿਰ ਵਿਚ ਯੋਗਦਾਨ ਪਾਉਣ ਵਾਲੇ ਮਾਸਟਰ ਚਤਰ ਸਿੰਘ ਜੀ ਮਨੌਲੀ

*-ਸਿਮਰਜੀਤ ਸਿੰਘ**

ਜ਼ਿਲ੍ਹਾ ਐਸ.ਏ.ਐਸ. ਨਗਰ (ਮੁਹਾਲੀ) ਦੀ ਤਹਿਸੀਲ ਮੁਹਾਲੀ ਦਾ ਪਿੰਡ ਹੈ ਮਨੌਲੀ। ਅੰਗਰੇਜ਼ ਰਾਜ ਕਾਲ ਸਮੇਂ ਇਹ ਪਿੰਡ ਜ਼ਿਲ੍ਹਾ ਅੰਬਾਲਾ ਦੀ ਰੋਪੜ ਤਹਿਸੀਲ ਵਿਚ ਪੈਂਦਾ ਸੀ। ਇਸ ਪਿੰਡ ਵਿਚ ਸ. ਸਾਵਨ ਸਿੰਘ ਦੇ ਘਰ ੧੮੮੭ ਈ: ਵਿਚ ਸ. ਚਤਰ ਸਿੰਘ ਨੇ ਜਨਮ ਲਿਆ। ਸ. ਸਾਵਨ ਸਿੰਘ ਨੂੰ ਜ਼ਿਲ੍ਹਾ ਲਾਇਲਪੁਰ ਦੇ ਚੱਕ ਨੰਬਰ ੨੫ ਜੜਾਂਹਵਾਲਾ ਵਿਚ ਇੱਕ ਮੁਰਬਾ ਜ਼ਮੀਨ ਅਲਾਟ ਹੋ ਗਈ। ਸ. ਚਤਰ ਸਿੰਘ ਉੱਥੇ ਹੀ ਆਪਣੇ ਪਿਤਾ ਦੀ ਦੇਖ-ਰੇਖ ਹੇਠ ਵਿੱਦਿਆ ਹਾਸਲ ਕਰਦੇ ਰਹੇ ਅਤੇ ਬਾਅਦ ਵਿਚ ਲਾਹੌਰ ਦੇ ਟਰੇਨਿੰਗ ਕਾਲਜ ਵਿਚ ਦਾਖ਼ਲ ਹੋ ਗਏ। ਮਾਸਟਰ ਸੁੰਦਰ ਸਿੰਘ ਅਤੇ ਮਾਸਟਰ ਤਾਰਾ ਸਿੰਘ ਜੀ ਵੀ ਉਸੇ ਸਮੇਂ ਇਸ ਕਾਲਜ ਵਿਚ ਪੜ੍ਹਦੇ ਸਨ। ੧੯੦੭ ਈ: ਵਿਚ ਲਾਇਲਪੁਰ ਵਿਚ ਮੁਰੱਬਾਬੰਦੀ ਵਿਰੁੱਧ ਲਹਿਰ ਸ਼ੁਰੂ ਹੋ ਗਈ। ਆਪ ਨੇ ਇਸ ਲਹਿਰ ਵਿਚ ਹਿੱਸਾ ਲਿਆ ਅਤੇ ਸ. ਅਜੀਤ ਸਿੰਘ, ਸੂਫੀ ਅੰਬਾ ਪ੍ਰਸਾਦ ਅਤੇ ਬਾਂਕੇ ਦਿਆਲ ਪਾਸੋਂ ਸੁਣੇ ਦੇਸ਼ ਭਗਤੀ ਦੇ ਲੈਕਚਰਾਂ ਨੇ ਆਪ ਦੇ ਦਿਲ 'ਤੇ ਗਹਿਰਾ ਅਸਰ ਪਾਇਆ। ਲਾਹੌਰ ਦੇ ਟਰੇਨਿੰਗ ਕਾਲਜ ਤੋਂ ਆਪ ਨੇ ੧੯੧੧-੧੨ ਈ: ਵਿਚ ਜੇ.ਏ. ਦੀ ਸਿੱਖਿਆ ਪ੍ਰਾਪਤ ਕਰ ਲਈ।

ਸ੍ਰੀ ਅੰਮ੍ਰਿਤਸਰ ਵਿਖੇ ਖਾਲਸਾ ਕਾਲਜ ਵਿਚ ਅੰਗਰੇਜ਼ ਪ੍ਰਿੰਸੀਪਲ ਅਤੇ ਪ੍ਰੋਫ਼ੈਸਰ ਜਬਰਦਸਤੀ ਨਿਯੁਕਤ ਕਰ ਦਿੱਤੇ ਗਏ। ਇਸ ਵਿਰੁੱਧ ਜਨਤਾ ਵਿਚ ਨਰਾਜ਼ਗੀ ਪੈਦਾ ਹੋ ਗਈ ਜੋ ਦਿਨ ਪ੍ਰਤੀ ਦਿਨ ਵਧਦੀ ਗਈ। ਇਨ੍ਹਾਂ ਦਿਨਾਂ ਵਿਚ ਹੀ ਸ. ਚਤਰ ਸਿੰਘ ਜੀ ਸਾਂਗਲਾ ਹਿੱਲ ਦੇ ਖਾਲਸਾ ਹਾਈ ਸਕੂਲ ਵਿਚ ਮਾਸਟਰ ਨਿਯੁਕਤ ਹੋ ਗਏ। ਆਪ ਦਾ ਗ਼ਦਰੀਆਂ ਨਾਲ ਤਾਂ ਮਿਲਾਪ ਕਾਫੀ ਸਮੇਂ ਤੋਂ ਚੱਲਿਆ ਆ ਰਿਹਾ ਸੀ। ਇਨ੍ਹਾਂ ਦਿਨਾਂ ਵਿਚ ਗ਼ਦਰ ਪਾਰਟੀ ਦੇ ਪ੍ਰਮੁੱਖ ਨੇਤਾ ਡਾਕਟਰ ਮਥਰਾ ਸਿੰਘ ਨਾਲ ਮਿਲਾਪ ਹੋ ਗਿਆ। ਇਨ੍ਹਾਂ ਨੇ ਆਪ ਦੇ ਮਨ 'ਤੇ ਅਜ਼ਾਦੀ ਪ੍ਰਤੀ ਗਹਿਰਾ ਅਸਰ ਪਾਇਆ। ਮਾਸਟਰ ਚਤਰ ਸਿੰਘ ਜੀ ਨੇ ਦੇਸ਼ ਦੀ ਅਜ਼ਾਦੀ ਲਈ ਕੁਝ ਕਰਨ ਦਾ ਪੱਕਾ ਮਨ ਬਣਾ ਲਿਆ। ਆਪ ਨੇ ਦੇਸ਼ ਦੀ ਸਾਮਰਾਜੀ ਵਿਰੁੱਧ ਸਕੂਲਾਂ ਕਾਲਜਾਂ ਵਿਚ ਦਿੱਤੀ ਜਾ ਰਹੀ ਵਿੱਦਿਆ ਵਿਰੁਧ ਰੋਸ ਪ੍ਰਗਟ ਕਰ ਕੇ ਕਰਾਰੀ ਸੱਟ ਮਾਰਨ ਦਾ ਨਿਸ਼ਚਾ ਕੀਤਾ। ਇਨ੍ਹਾਂ ਨੇ ਪੱਕਾ ਨਿਸ਼ਚਾ ਕਰ ਲਿਆ ਕੇ ਖਾਲਸਾ ਕਾਲਜ ਦੇ ਅੰਗਰੇਜ਼ ਪ੍ਰਿੰਸੀਪਲ ਨੂੰ ਪਾਰ ਬੁਲਾ ਦਿੱਤਾ ਜਾਏ।

ਮਾਸਟਰ ਚਤਰ ਸਿੰਘ ਜੀ ਨੇ ਆਪਣੇ ਮਿਸ਼ਨ ਨੂੰ ਕਾਮਯਾਬ ਕਰਨ ਲਈ ਤਿਆਰੀ ਸ਼ੁਰੂ ਕਰ ਦਿੱਤੀ। ਆਪ ਨੇ ਇਸ ਕਾਰਜ ਲਈ ਪਿਸਤੌਲ ਪ੍ਰਾਪਤ ਕਰਨ ਲਈ ਬਹੁਤ

**ਸੰਪਾਦਕ ਗੁਰਮਤਿ ਪ੍ਰਕਾਸ਼/ ਗੁਰਮਤਿ ਗਿਆਨ*

ਭੱਜ-ਦੌੜ ਕੀਤੀ ਪਰੰਤੂ ਸਫਲ ਨਾ ਹੋ ਸਕੇ। ਪਿਸਤੌਲ ਨਾ ਮਿਲਣ 'ਤੇ ਵੀ ਆਪ ਦੇ ਉਤਸ਼ਾਹ ਵਿਚ ਕੋਈ ਫਰਕ ਨਾ ਪਿਆ। ਆਪ ਨੇ ਰਿਵਾਇਤੀ ਹਥਿਆਰਾਂ ਤੋਂ ਹੀ ਕੰਮ ਲੈਣ ਦਾ ਮਨ ਬਣਾ ਲਿਆ। ਆਪ ਇਕ ਛਵੀ ਅਤੇ ਡਾਂਗ ਲੈ ਕੇ ਸ੍ਰੀ ਅੰਮ੍ਰਿਤਸਰ ਜਾਣ ਦਾ ਫੈਸਲਾ ਕੀਤਾ। ਆਪ ਨੇ ਪੁਲਿਸ ਦੇ ਹੱਥ ਆਉਣ ਤੋਂ ਬਚਨ ਲਈ ਡਾਕਟਰ ਮਥਰਾ ਸਿੰਘ ਜੀ ਤੋਂ ਜ਼ਹਿਰ ਦੀਆਂ ਗੋਲੀਆਂ ਪ੍ਰਾਪਤ ਕਰ ਕੇ ਵੀ ਕੋਲ ਰੱਖ ਲਈਆਂ। ਚੱਲਣ ਤੋਂ ਪਹਿਲਾਂ ਆਪ ਨੇ ਇਕ ਚਿੱਠੀ ਪੰਜਾਬ ਦੇ ਰਾਜਪਾਲ ਅਤੇ ਦੂਜੀ ਚਿੱਠੀ ਡਿਪਟੀ ਕਮਿਸ਼ਨਰ ਨੂੰ ਲਿਖੀ। ਇਸ ਚਿੱਠੀ ਵਿਚ ਉਨ੍ਹਾਂ ਨੇ ਖਾਲਸਾ ਕਾਲਜ ਉੱਪਰ ਅੰਗਰੇਜ਼ਾਂ ਦੇ ਕਬਜ਼ੇ, ਪੰਜਾਬੀ ਨਾਲ ਵਿਤਕਰਾ, ਕਾਮਾਗਾਟਾਮਾਰੂ ਜਹਾਜ਼ ਉੱਪਰ ਕੀਤੇ ਹਮਲੇ ਅਤੇ ਦੇਸ਼ ਦੀ ਗੁਲਾਮੀ ਵਿਰੁੱਧ ਗਹਿਰਾ ਰੋਸ ਪ੍ਰਗਟ ਕੀਤਾ। ਇਨ੍ਹਾ ਨੇ ਚਿੱਠੀ ਵਿਚ ਖਾਲਸਾ ਕਾਲਜ ਦੇ ਅੰਗਰੇਜ਼ ਪ੍ਰਿੰਸੀਪਲ ਨੂੰ ਜਾਨ ਤੋਂ ਮਾਰਨ ਦੇ ਆਪਣੇ ਪੱਕੇ ਇਰਾਦੇ ਨੂੰ ਪ੍ਰਗਟ ਕੀਤਾ।

ਮਾਸਟਰ ਚਤਰ ਸਿੰਘ ਜੀ ੧੫ ਦਸੰਬਰ, ੧੯੧੪ ਈ: ਦੀ ਸ਼ਾਮ ਨੂੰ ਸਾਂਗਲੇ ਤੋਂ ਸ੍ਰੀ ਅੰਮ੍ਰਿਤਸਰ ਪਹੁੰਚ ਗਏ। ਸ੍ਰੀ ਅੰਮ੍ਰਿਤਸਰ ਪਹੁੰਚ ਕੇ ਇਹ ਖਾਲਸਾ ਕਾਲਜ ਦੇ ਪ੍ਰਿੰਸੀਪਲ ਦੀ ਕੋਠੀ ਦੇ ਬਾਹਰ ਲੱਗੇ ਬੂਟਿਆਂ ਵਿਚ ਲੁਕ ਕੇ ਬੈਠ ਗਏ। ਪ੍ਰਿੰਸੀਪਲ ਉਸ ਸਮੇਂ ਕੋਠੀ ਵਿਚ ਨਹੀਂ ਸੀ। ਸ਼ਾਮ ਨੂੰ ਜਦੋਂ ਮੂੰਹ ਹਨ੍ਹੇਰਾ ਹੋਇਆ ਤਾਂ ਇਕ ਅੰਗਰੇਜ਼ ਬਘੀ ਵਿੱਚੋਂ ਉਤਰ ਕੇ ਕੋਠੀ ਦੇ ਅੰਦਰ ਜਾਣ ਲੱਗਾ। ਮਾਸਟਰ ਚਤਰ ਸਿੰਘ ਨੇ ਅੰਦਾਜ਼ਾ ਲਗਾ ਲਿਆ ਕਿ ਪ੍ਰਿੰਸੀਪਲ ਆ ਗਿਆ ਹੈ ਅਤੇ ਉਨ੍ਹਾਂ ਨੇ ਸ਼ੇਰ ਦੀ ਫੁਰਤੀ ਵਾਂਗ ਉਸ 'ਤੇ ਹਮਲਾ ਕਰ ਦਿੱਤਾ। ਦੋ ਵਾਰ ਛਵੀ ਦੇ ਕੀਤੇ। ਅੰਗਰੇਜ਼ ਬੁਰੀ ਤਰ੍ਹਾਂ ਜ਼ਖ਼ਮੀ ਹੋ ਗਿਆ ਪਰ ਉਹ ਪ੍ਰਿੰਸੀਪਲ ਨਹੀਂ ਸੀ। ਮਾਸਟਰ ਚਤਰ ਸਿੰਘ ਜੀ ਨੇ ਭੁਲੇਖੇ ਨਾਲ ਕਿਸੇ ਹੋਰ ਅੰਗਰੇਜ਼ 'ਤੇ ਹਮਲਾ ਕਰ ਕੇ ਉਸ ਨੂੰ ਜ਼ਖ਼ਮੀ ਕਰ ਦਿੱਤਾ ਸੀ। ਰੌਲਾ ਸੁਣ ਕੇ ਕੋਠੀ ਅੰਦਰੋਂ ਨੌਕਰ ਬਾਹਰ ਆ ਗਏ। ਨੌਕਰਾਂ ਨੇ ਰੌਲਾ ਪਾ ਦਿੱਤਾ ਅਤੇ ਮਾਸਟਰ ਚਤਰ ਸਿੰਘ ਜੀ ਨੂੰ ਫੜ ਕੇ ਪੁਲਿਸ ਦੇ ਹਵਾਲੇ ਕਰ ਦਿੱਤਾ ਗਿਆ। ਆਪ ਨੇ ਰਸਤੇ ਵਿਚ ਜ਼ਹਿਰ ਦੀਆਂ ਗੋਲੀਆਂ ਖਾ ਲਈਆਂ ਪਰ ਇਨ੍ਹਾਂ ਨੂੰ ਦਸਤ ਤੇ ਕੈਅ ਸ਼ੁਰੂ ਹੋ ਗਈ ਜਿਸ ਨਾਲ ਜ਼ਹਿਰ ਨੇ ਕੋਈ ਖਾਸ ਅਸਰ ਨਹੀਂ ਕੀਤਾ।

ਮਾਸਟਰ ਚਤਰ ਸਿੰਘ ਜੀ ਨੂੰ ਜੇਲ੍ਹ ਭੇਜ ਕੇ ਮੁਕੱਦਮਾ ਚਲਾਇਆ ਗਿਆ। ਆਪ ਨੇ ਆਪਣਾ ਦੋਸ਼ ਕਬੂਲਦਿਆਂ ਜੱਜ ਸਾਹਮਣੇ ਕਿਹਾ ਕਿ ਇਹ ਸਾਰਾ ਕੁਝ ਉਨ੍ਹਾਂ ਨੇ ਆਪਣੇ ਪੂਰੇ ਹੋਸ਼-ਓ-ਹਵਾਸ ਅਤੇ ਮਨਮਰਜੀ ਨਾਲ ਕੀਤਾ ਹੈ। ਆਪਣੇ ਬਿਆਨ ਵਿਚ ਇਸ ਦਾ ਕਾਰਨ ਦੱਸਦਿਆਂ ਆਪ ਨੇ ਕਿਹਾ ਕਿ:

੧. ਤੁਸੀਂ ਸਿੱਖਾਂ ਦਾ ਰਾਜ ਖੋਹਿਆ ਹੈ ਅਤੇ ਮਹਾਰਾਜਾ ਦਲੀਪ ਸਿੰਘ ਨੂੰ ਮੁੜ ਪੰਜਾਬੀਆਂ ਦੇ ਹਵਾਲੇ ਨਹੀਂ ਕੀਤਾ।

੨. ਫੌਜਾਂ ਵਿਚ ਨਾਬਰਾਬਰੀ ਵਰਤਦੇ ਹੋ, ਗੋਰਿਆਂ ਦੀਆਂ ਤਨਖਾਹਾਂ ਭਾਰਤੀਆਂ ਨਾਲੋਂ ਵੱਧ ਹਨ, ਪੁਲਿਸ ਅਤੇ ਸਿਵਲ ਵਿਚ ਵੀ ਇਹੋ ਵਿਤਕਰਾ ਕੀਤਾ ਜਾ ਰਿਹਾ ਹੈ।

੩. ਬਾਰ ਵਿਚ ਜੰਗਲ ਆਬਾਦ ਕਰ ਕੇ ਵਸਾਉਣ ਵਾਲਿਆਂ ਤੋਂ ਜ਼ਮੀਨਾਂ ਦਾ ਮੁੱਲ

ਮੰਗਿਆ ਜਾ ਰਿਹਾ ਹੈ, ਜ਼ਮੀਨ ਤਾਂ ਸਾਡੀ ਹੈ, ਤੁਸੀਂ ਵਲਾਇਤ ਤੋਂ ਤਾਂ ਨਹੀਂ ਲੈ ਕੇ ਆਏ।
੪. ਕੈਨੇਡਾ ਵਿਚ ਭਾਰਤੀਆਂ ਦੇ ਜਾਣ 'ਤੇ ਪਾਬੰਦੀਆਂ ਲਾਈਆਂ ਗਈਆਂ ਹਨ। ਕਾਮਾਗਾਟਾਮਾਰੂ ਜਹਾਜ਼ ਦੇ ਮੁਸਾਫਰਾਂ ਉੱਪਰ ਗੋਲੀ ਚਲਾਈ ਗਈ ਹੈ।
੫. ਸਾਨੂੰ ਗੁਲਾਮੀ ਦੀ ਵਿੱਦਿਆ ਦਿੱਤੀ ਜਾਂਦੀ ਹੈ ਤੇ ਇਤਿਹਾਸ ਵਿਚ ਪੱਖਪਾਤ ਕੀਤਾ ਜਾਂਦਾ ਹੈ।
੬. ਕੌਮੀ ਅਖ਼ਬਾਰਾਂ ਨੂੰ ਅਜ਼ਾਦੀ ਨਹੀਂ ਹੈ। ਸੰਪਾਦਕਾਂ ਨੂੰ ਗ੍ਰਿਫ਼ਤਾਰ ਕਰ ਲਿਆ ਜਾਂਦਾ ਹੈ।
੭. ਸਾਨੂੰ ਹਥਿਆਰਾਂ ਦੀ ਖੁੱਲ੍ਹ ਨਹੀਂ ਹੈ, ਸਾਨੂੰ ਬੇ-ਹਥਿਆਰੇ ਕਰ ਕੇ ਗ਼ੁਲਾਮ ਅਤੇ ਬੁਜ਼ਦਿਲ ਬਣਾਇਆ ਜਾ ਰਿਹਾ ਹੈ।
੮. ਪ੍ਰਿੰਸੀਪਲ, ਵਿੱਦਿਆ ਉੱਤੇ ਅੰਗਰੇਜ਼ਾਂ ਦਾ ਪ੍ਰਤੀਨਿਧ ਹੈ। ਖਾਲਸਾ ਕਾਲਜ ਨੂੰ ਸਿੱਖਾਂ ਤੋਂ ਖੋਹ ਕੇ ਸਰਕਾਰ ਦੇ ਹੱਥ ਰੱਖਣ ਦਾ ਉਹ ਇਕ ਵਸੀਲਾ ਹੈ। ਮੈਂ ਵਿੱਦਿਅਕ ਅਜ਼ਾਦੀ ਚਾਹੁੰਦਾ ਹਾਂ, ਸਾਡੀਆਂ ਵਿੱਦਿਅਕ ਸੰਸਥਾਵਾਂ ਉੱਤੇ ਕਬਜ਼ਾ ਕਰ ਕੇ ਸਾਨੂੰ ਗ਼ੁਲਾਮੀ ਦੀ ਵਿੱਦਿਆ ਦਿੱਤੀ ਜਾ ਰਹੀ ਹੈ।
੯. ਮਾਸਟਰ ਚਤਰ ਸਿੰਘ ਜੀ ਨੇ ਕਿਹਾ ਕਿ ਉਹ ਅਪਰਾਧੀ ਨਹੀਂ ਹਨ, "ਮੈਂ ਜੋ ਕੁਝ ਕੀਤਾ ਹੈ ਉਹ ਠੀਕ ਕੀਤਾ ਹੈ। ਅਸੀਂ ਤੁਹਾਨੂੰ ਮਜ਼ਬੂਰ ਕਰ ਦਿਆਂਗੇ ਕਿ ਖਾਲਸਾ ਕਾਲਜ ਸਿੱਖਾਂ ਦੇ ਹਵਾਲੇ ਕਰ ਦਿਓ।

ਸਾਰੇ ਕੇਸ ਨੂੰ ਵਿਚਾਰਨ ਤੋਂ ਬਾਅਦ ਸੈਸ਼ਨ ਜੱਜ ਨੇ ਮਾਸਟਰ ਚਤਰ ਸਿੰਘ ਜੀ ਨੂੰ ਕਾਲੇ ਪਾਣੀ ਜੇਲ੍ਹ ਵਿਚ ਉਮਰ ਕੈਦ ਸਜ਼ਾ ਸੁਣਾਈ ਜਦੋਂ ਕਿ ਮਾਸਟਰ ਜੀ ਫ਼ਾਂਸੀ ਦੀ ਆਸ ਲਾਈ ਬੈਠੇ ਸਨ। ਆਪ ਨੂੰ ਛੇ ਮਹੀਨੇ ਇਕਲ ਵਾਜੀ ਕੈਦ ਦਾ ਵੀ ਹੁਕਮ ਦਿੱਤਾ ਗਿਆ।

ਆਪ ਨੂੰ ਪਹਿਲਾਂ ਲਾਹੌਰ ਦੀ ਸੈਂਟਰਲ ਜੇਲ੍ਹ ਵਿਚ ਭੇਜਿਆ ਗਿਆ। ਜੇਲ੍ਹ ਵਿਚ ਜਾਂਦਿਆਂ ਹੀ ਆਪ ਨੂੰ ਕੈਦੀਆਂ ਵਾਲੀ ਟੋਪੀ ਪਾਉਣ ਨੂੰ ਦਿੱਤੀ ਗਈ। ਆਪ ਨੇ ਟੋਪੀ ਪਾਉਣ ਤੋਂ ਇਨਕਾਰ ਕਰ ਦਿੱਤਾ। ਜੇਲ੍ਹ ਦੇ ਹਾਕਮ ਆਪ ਨਾਲ ਬਹੁਤ ਨਰਾਜ਼ ਹੋਏ। ਆਪ ਵੱਲੋਂ ਟੋਪੀ ਨਾ ਪਾਉਣ ਦੀ ਗੱਲ ਸਾਰੀ ਜੇਲ੍ਹ ਵਿਚ ਘੁੰਮ ਗਈ। ਸਾਰੇ ਸਿੱਖ ਕੈਦੀਆਂ ਨੇ ਟੋਪੀਆਂ ਲਾਹ ਕੇ ਵਗਾਹ ਮਾਰੀਆਂ। ਸਾਰੀ ਜੇਲ੍ਹ ਵਿਚ ਸਿੱਖਾਂ ਨੂੰ ਜਬਰਦਸਤੀ ਟੋਪੀ ਪਵਾਉਣ ਵਿਰੁੱਧ ਰੋਸ ਸ਼ੁਰੂ ਹੋ ਗਿਆ। ਜੇਲ੍ਹ ਅਧਿਕਾਰੀਆਂ ਨੇ ਸਖਤੀਆਂ ਕਰ ਕੇ ਤਰ੍ਹਾਂ-ਤਰ੍ਹਾਂ ਦੇ ਤਸੀਹੇ ਦੇ ਕੇ ਟੋਪੀਆਂ ਪਵਾਉਣ ਦੀ ਕੋਸ਼ਿਸ਼ ਕੀਤੀ ਪਰ ਸਫਲ ਨਾ ਹੋ ਸਕੇ। ਆਖਰ ਕੁਝ ਦਿਨਾਂ ਪਿੱਛੋਂ ਸਿੱਖ ਕੈਦੀਆਂ ਲਈ ਪਗੜੀਆਂ ਮਨਜ਼ੂਰ ਹੋ ਗਈਆਂ।

੧੯੧੬ ਈ: ਦੇ ਅਰੰਭ ਵਿਚ ਮਾਸਟਰ ਚਤਰ ਸਿੰਘ ਜੀ ਨੂੰ ਕਾਲੇ ਪਾਣੀ ਭੇਜ ਦਿੱਤਾ ਗਿਆ। ਆਪ ਤੋਂ ਪਹਿਲਾਂ ਉੱਥੇ ਗਦਰ ਪਾਰਟੀ ਨਾਲ ਸੰਬੰਧ ਰੱਖਣ ਵਾਲੇ ਹੋਰ ਸੂਰਮੇ ਵੀ ਕੈਦ ਕੱਟਣ ਲਈ ਆਏ ਹੋਏ ਸਨ। ਉੱਥੇ ਗ਼ਦਰ ਪਾਰਟੀ ਨਾਲ ਸੰਬੰਧ ਰੱਖਣ ਵਾਲੇ ਸੂਰਮਿਆਂ ਨਾਲ ਰਲ ਕੇ ਆਪ ਨੇ ਗੈਰ-ਇਨਸਾਨੀ ਕੰਮ ਲਏ ਜਾਣ ਵਿਰੁੱਧ ਮੋਰਚਾ ਲਗਾ

ਦਿੱਤਾ ਗਿਆ। ਇਨ੍ਹਾਂ ਦੀ ਮੰਗ ਸੀ ਕਿ:
੧. ਸਿੱਖਾਂ ਨੂੰ ਕੇਸਾਂ ਲਈ ਤੇਲ ਦਿੱਤਾ ਜਾਵੇ।
੨. ਅਰਹਰ ਦੀ ਦਾਲ ਬੰਦ ਕੀਤੀ ਜਾਏ ਤੇ ਇਕ ਵਕਤ ਸਬਜ਼ੀ ਦਿੱਤੀ ਜਾਇਆ ਕਰੇ।
੩. ਅੰਗਰੇਜ਼ ਕੈਦੀਆਂ ਵਾਂਗ ਸਾਡੀ ਖੁਰਾਕ ਚੰਗੀ ਕੀਤੀ ਜਾਵੇ, ਦੁੱਧ ਦਹੀਂ ਸਾਡੀ ਜ਼ਰੂਰੀ ਖੁਰਾਕ ਹੈ।
੪. ਅਸੀਂ ਸਿਆਸੀ ਕੈਦੀ ਕਰੜੀ ਮੁਸ਼ੱਕਤ (ਕੋਹਲੂ, ਚੱਕੀ ਚਲਾਉਣਾ ਆਦਿ) ਨਹੀਂ ਕਰ ਸਕਦੇ।

ਇਸ ਮੋਰਚੇ ਨੂੰ ਤੋੜਨ ਲਈ ਇਕੱਲੇ-ਇਕੱਲੇ ਗ਼ਦਰੀ ਨੂੰ ਦਫ਼ਤਰ ਵਿਚ ਸੱਦ ਕੇ ਡਰਾਇਆ ਧਮਕਾਇਆ ਗਿਆ। ਗ਼ਦਰੀਆਂ ਉੱਪਰ ਸਖਤੀਆਂ ਦਾ ਦੌਰ ਸ਼ੁਰੂ ਹੋ ਗਿਆ। ਮਾਸਟਰ ਚਤਰ ਸਿੰਘ ਜੀ ਨੇ ਇੱਥੇ ਵੀ ਕੁਝ ਕਰ ਦਿਖਾਉਣ ਦਾ ਮਨ ਬਣਾ ਲਿਆ। ਇੱਕ ਦਿਨ ਉਨ੍ਹਾਂ ਦੀ ਕੋਠੜੀ ਦੇ ਨੇੜੇ ਇਕ ਜੇਲ੍ਹ ਸੁਪਰਡੈਂਟ ਆ ਗਿਆ। ਆਪ ਨੇ ਮੌਕਾ ਦੇਖ ਕੇ ਉਸ ਨੂੰ ਫੜ ਕੇ ਥੱਲ੍ਹੇ ਸੁੱਟ ਲਿਆ ਅਤੇ ਘਸੁੰਨ ਮੁੱਕੀਆਂ ਨਾਲ ਚੰਗੀ ਮੁਰੰਮਤ ਕੀਤੀ। ਸਾਰੇ ਪਾਸੇ ਰੌਲਾ ਪੈ ਗਿਆ ਖ਼ਤਰੇ ਦੀ ਘੰਟੀ ਵਜਾ ਦਿੱਤੀ ਗਈ। ਮਾਸਟਰ ਚਤਰ ਸਿੰਘ ਜੀ ਨੂੰ ਫੜ ਕੇ ਕੋਠੜੀ ਵਿਚ ਬੰਦ ਕਰ ਦਿੱਤਾ ਗਿਆ ਅਤੇ ਉਸ ਕੋਠੜੀ ਦੇ ਅੱਗੇ ਜਾਲੀ ਲਗਾ ਕੇ ਉਸ ਨੂੰ ਇਕ ਪਿੰਜਰਾ ਬਣਾ ਦਿੱਤਾ ਗਿਆ। ਆਪ ਪੰਜ ਸਾਲ ਉਸ ਪਿੰਜਰੇ ਵਿਚ ਹੀ ਬੰਦ ਰਹੇ ਆਪ ਨੂੰ ਇੱਕ ਮਿੰਟ ਲਈ ਵੀ ਉਸ ਪਿੰਜਰੇ ਵਿੱਚੋਂ ਬਾਹਰ ਨਹੀਂ ਸੀ ਕੱਢਿਆ ਜਾਂਦਾ।

ਜਦੋਂ ਪੁਰਾਣਾ ਜੇਲ੍ਹ ਸੁਪਰਡੈਂਟ ਤੇ ਦਰੋਗਾ ਬਦਲ ਗਏ ਤਾਂ ਨਵੇਂ ਸੁਪਰਡੈਂਟ ਨੇ ਆ ਕੇ ਆਪ ਨੂੰ ਪਿੰਜਰੇ ਵਿੱਚੋਂ ਬਾਹਰ ਕੱਢਿਆ। ਆਪ ਨੇ ਇਸ ਸਮੇਂ ਦੌਰਾਨ ਬਹੁਤ ਵਾਰ ਲੰਬੀਆਂ ਭੁੱਖ ਹੜਤਾਲਾਂ ਕੀਤੀਆਂ ਜਿਸ ਕਾਰਨ ਆਪ ਦਾ ਸਰੀਰ ਬਹੁਤ ਕਮਜ਼ੋਰ ਅਤੇ ਪਤਲਾ ਹੋ ਗਿਆ ਸੀ। ਆਪ ਜੀ ਦਾ ਕੱਦ ਛੇ ਫੁੱਟ ਲੰਬਾ ਸੀ ਜਿਸ ਕਾਰਨ ਆਪ ਤੀਲੇ ਵਾਂਗ ਨਜ਼ਰ ਆਉਣ ਲੱਗ ਪਏ ਸਨ। ਜਦੋਂ ਗ਼ਦਰ ਪਾਰਟੀਆਂ ਦੇ ਸੂਰਮਿਆਂ ਦੀਆਂ ਜੇਲ੍ਹ ਸਖਤੀਆਂ ਵਿਰੁੱਧ ਘੋਲ ਨੇ ਸਿਆਸੀ ਕੈਦੀਆਂ ਲਈ ਅੰਡੇਮਾਨ ਦੀ ਜੇਲ੍ਹ ਤੁੜਵਾ ਦਿੱਤੀ ਤਾਂ ਮਾਸਟਰ ਜੀ ਵੀ ਹੋਰਨਾਂ ਕੈਦੀਆਂ ਨਾਲ ਹਿੰਦੁਸਤਾਨ ਵਾਪਸ ਆ ਗਏ। ਆਪ ਨੂੰ ੧੯੨੪-੨੫ ਈ: ਵਿਚ ਲਾਹੌਰ ਦੀ ਸੈਂਟਰਲ ਜੇਲ੍ਹ ਵਿਚ ਲਿਆਂਦਾ ਗਿਆ। ੧੯੨੬ ਈ: ਵਿਚ ਮਾਸਟਰ ਚਤਰ ਸਿੰਘ ਜੀ ਨੂੰ ਰਿਹਾਅ ਕਰ ਦਿੱਤਾ ਗਿਆ। ਰਿਹਾਅ ਹੋਣ ਤੋਂ ਬਾਅਦ ਵੀ ਇਨ੍ਹਾਂ ਨੂੰ ਆਪਣੇ ਪਿੰਡ ਵਿਚ ਚੱਕ ਨੰਬਰ-੨੫ ਜੜਾਂਹਵਾਲਾ ਵਿਚ ਨਜ਼ਰਬੰਦ ਕਰ ਦਿੱਤਾ ਗਿਆ। ਇੱਥੇ ੧੯੩੦ ਈ: ਤਕ ਇਨ੍ਹਾਂ ਨਾਲ ਇਹੋ ਵਰਤਾਰਾ ਲਾਗੂ ਰਿਹਾ। ਇਸ ਤੋਂ ਬਾਅਦ ਇਨ੍ਹਾਂ ਨੇ ਆਪਣੀ ਜ਼ਮੀਨ ਵੇਚ ਕੇ ਆਪਣੇ ਜੱਦੀ ਪਿੰਡ ਮਨੌਲੀ ਵਿਖੇ ਆ ਗਏ। ਆਪ ਜੀ ਨੂੰ ਰਾਜਸੀ ਪੀੜਤ ਹੋਣ ਕਰਕੇ ਪੰਜਾਬ ਸਰਕਾਰ ਵੱਲੋਂ ਜ਼ਿਲ੍ਹਾ ਹਿਸਾਰ ਦੇ ਪਿੰਡ ਚੱਕ ਵਿਚ ਅੱਧਾ ਮੁਰੱਬਾ ਜ਼ਮੀਨ ਦਿੱਤੀ ਗਈ। ਆਪ ਉੱਥੇ ਚਲੇ ਗਏ ਅਤੇ ਉੱਥੇ ਹੀ ਨਿਵਾਸ ਦੌਰਾਨ ਮਾਸਟਰ ਚਤਰ ਸਿੰਘ ਜੀ ਕੁਝ ਸਮਾਂ ਬਿਮਾਰ ਰਹਿਣ ਤੋਂ ਬਾਅਦ ਅਕਾਲ ਚਲਾਣਾ ਕਰ ਗਏ। ■

# ਗ਼ਦਰ ਲਹਿਰ

*-ਸ. ਜਗਮੋਹਨ ਸਿੰਘ**

੧੯ਵੀਂ ਸਦੀ ਸਮਾਪਤ ਹੁੰਦਿਆਂ ਭਾਰਤੀ ਲੋਕਾਂ ਦੀ ਹਾਲਤ ਹੋਰ ਵੀ ਵਿਗੜ ਗਈ। ੧੮੫੭ ਦੀ ਕ੍ਰਾਂਤੀ ਤੋਂ ਬਾਅਦ ਅੰਗਰੇਜ਼ਾਂ ਤੇ ਵਿਦਰੋਹ ਦੀਆਂ ਆਵਾਜ਼ਾਂ ਨੂੰ ਹੌਲੀ ਹੌਲੀ ਵਧਾ ਦਿੱਤਾ। ਇਹ ਭਾਰਤੀ ਇਤਿਹਾਸ ਦਾ ਕਾਲਾ ਸਮਾਂ ਸੀ। ਭਾਰਤੀ ਲੋਕ ਸਿਆਸੀ ਵਿਵੇਕ ਗੁਆ ਚੁੱਕੇ ਸਨ। ਰੋਜ਼ ਦਾ ਖਾਣਾ ਮਿਲ ਜਾਵੇਗਾ ਇਸ 'ਤੇ ਵੀ ਉਨ੍ਹਾਂ ਨੂੰ ਭਰੋਸਾ ਨਹੀਂ ਸੀ। ਉਨ੍ਹਾਂ ਦਿਨਾਂ ਵਿਚ ਜ਼ਮੀਨ ਵੀ ਬੰਜਰ ਸੀ ਅਤੇ ਉੱਚਿਤ ਸਿੰਚਾਈ ਸੁਵਿਧਾਵਾਂ ਨਹੀਂ ਸਨ। ਥੋੜੇ ਪਾਣੀ ਵਾਲੀ ਜ਼ਮੀਨ 'ਤੇ ਖੇਤੀ ਕਰਨ ਨਾਲ ਘੱਟ ਅਨਾਜ ਪੈਦਾ ਹੁੰਦਾ ਸੀ, ਲੋਕਾਂ ਦੀ ਆਮਦਨ ਦਾ ਕੋਈ ਸਾਧਨ ਨਜ਼ਰ ਨਹੀਂ ਸੀ ਆਉਂਦਾ ਤੇ ਨਾ ਹੀ ਕੋਈ ਨੌਕਰੀ ਦਾ ਮੌਕਾ ਦਿਸਦਾ ਸੀ। ਇਸ ਤੋਂ ਪਰੇ ਅੰਗਰੇਜ਼ਾਂ ਦਾ ਸਾਡੇ ਭਾਰਤੀਆਂ 'ਤੇ ਅਸਹਿ ਜ਼ੁਲਮ ਜਾਰੀ ਸੀ ਕਿ ਰੋਜ਼ ਨਵੇਂ-ਨਵੇਂ ਕਰ ਲਗਾਏ ਜਾਂਦੇ, ਕੋਈ ਨਿਆਂ ਕਰਨ ਵਾਲਾ ਨਹੀਂ ਸੀ ਅਤੇ ਕੋਈ ਵੀ ਭਾਰਤੀਆਂ ਦੀ ਦੁਰਦਸ਼ਾ ਸੁਣਨ ਵਾਲਾ ਨਹੀਂ ਸੀ। ਲੋਕਾਂ ਨੂੰ ਗਰੀਬੀ ਅਤੇ ਨਰਕ ਵਾਲੀ ਜ਼ਿੰਦਗੀ ਜੀਊਣ ਲਈ ਮਜਬੂਰ ਕੀਤਾ ਜਾਂਦਾ ਸੀ।

ਜ਼ਮੀਨਾਂ ਅਤੇ ਆਪਣੇ ਖੇਤੀ ਕਰਨ ਵਾਲੇ ਜਾਨਵਰਾਂ ਨੂੰ ਵੇਚ ਕੇ ਕਈ ਲੋਕਾਂ ਨੂੰ ਜੀਊਣ ਲਈ ਵਧੇਰੇ ਪੇਸ਼ਿਆਂ ਦਾ ਆਸਰਾ ਲੈਣ ਪਿਆ। ੧੯੯੫ ਤੋਂ ੧੯੧੦ ਤਕ ਲਗਾਤਾਰ ਬਰਸਾਤ ਨਾ ਪੈਣ ਕਰਕੇ ਹਾਲਤ ਹੋਰ ਵੀ ਖਰਾਬ ਹੁੰਦੀ ਗਈ। ਜੋ ਖੇਤਰ ਬਰਸਾਤ ਦੇ ਪਾਣੀ 'ਤੇ ਨਿਰਭਰ ਸਨ, ਉਨ੍ਹਾਂ ਵਿਚ ਵੀ ਸੋਕਾ ਪੈ ਗਿਆ। ਇਹ ਪੂਰਬੀ ਪੰਜਾਬ ਦੇ ਹਿੱਸੇ ਸਨ, ਜਿਨ੍ਹਾਂ ਤੋਂ ਪਹਿਲਾਂ ਲੋਕਾਂ ਦਾ ਸਵਦੇਸ਼ ਛੱਡ ਕੇ ਦੂਜੇ ਦੇਸ਼ਾਂ ਵਿਚ ਜਾਣਾ ਸ਼ੁਰੂ ਹੋਇਆ। ੧੮੯੫ ਤੋਂ ੧੯੦੪ ਵਿਚ ਕੁਝ ਲੋਕ ਨੌਕਰੀ ਦੀ ਭਾਲ ਵਿਚ ਕੈਨੇਡਾ ਤੇ ਅਮਰੀਕਾ ਗਏ। ਇਹ ਲੋਕ ਨੌਸਿਖਿਏ ਸਨ, ਜਿਨ੍ਹਾਂ ਨੂੰ ਖਾਨਾਂ, ਲੱਕੜੀ ਦੇ ਕਾਰਖਾਨਿਆਂ ਅਤੇ ਬਾਗਾਂ ਵਿਚ ਫਲ ਤੋੜਨ ਦਾ ਕੰਮ ਮਿਲਿਆ। ਕਈਆਂ ਨੂੰ ਕੈਨੇਡੀਅਨ ਪੈਸਫਿਕ ਰੇਲਵੇ ਵਿਚ ਨੌਕਰੀ ਮਿਲੀ। ਸਭ ਤੋਂ ਲੋਕਪ੍ਰਿਯ ਬੰਦੋਬਸਤ ਬ੍ਰਿਟਿਸ਼ ਕੋਲੰਬੀਆ ਕੈਨੇਡਾ ਵਿਚ ਅਤੇ ਕੈਲੇਫੋਰਨੀਆ ਅਮਰੀਕਾ ਦਾ ਸੀ। ਇਨ੍ਹਾਂ ਦੇਸ਼ਾਂ ਦੀ ਤਰੱਕੀ ਅਤੇ ਦੌਲਤ ਬਾਰੇ ਸੁਹਾਵਣੀਆਂ ਕਹਾਣੀਆਂ ਸੁਣ ਕੇ ਭਾਰਤ ਦੇ ਕਈ ਲੋਕ ਇਨ੍ਹਾਂ ਦੇਸ਼ਾਂ ਵਿਚ ਆ ਗਏ। ਇੱਥੇ ਆ ਕੇ ਆਪਣੇ ਨਵੇਂ ਘਰ ਦੀ ਅਮੀਰੀ ਨੌਕਰੀ ਦੀ ਉਮੀਦ, ਅਤੇ ਹੋਰ ਕਮਾਉਣ ਦੀ ਚਾਹ ਨੇ ਇਨ੍ਹਾਂ ਵੀਰਾਂ ਨੂੰ ਬਹੁਤ ਪ੍ਰਭਾਵਿਤ ਕੀਤਾ। ੧੯੦੪ ਤਕ ਦੇ ਅਨੁਮਾਨ ਅਨੁਸਾਰ ਦੇਹਾਤੀ ਪੰਜਾਬ ਤੋਂ ਤਕਰੀਬਨ ਦਸ ਹਜ਼ਾਰ ਲੋਕ ਉੱਥੇ ਪਹੁੰਚ ਚੁੱਕੇ ਸਨ।

*ਜਨਰਲ ਸੈਕਟਰੀ ਸਿੱਖ ਮਿਸ਼ਨ ਕਲਕੱਤਾ ਮੋ: ੯੮੩੧੦-੫੯੬੭੫

ਸ਼ੁਰੂ ਵਿਚ ਗੋਰਿਆਂ ਨੇ ਭਾਰਤੀਆਂ ਨੂੰ ਉਨ੍ਹਾਂ ਦੀ ਮਿਹਨਤ ਕਰਕੇ ਜਾਣਿਆ ਪਰ ਸਮੇਂ ਨਾਲ ਭਾਰਤੀ ਆਰਥਿਕ ਤੌਰ 'ਤੇ ਉੱਭਰਨ ਲੱਗੇ, ਉਨ੍ਹਾਂ ਨੇ ਜਾਇਦਾਦਾਂ ਬਣਾਈਆਂ ਤੇ ਆਪਣੇ ਆਪ ਨੂੰ ਸਥਾਪਿਤ ਕਰ ਲਿਆ। ਇਨ੍ਹਾਂ ਦੀ ਤਰੱਕੀ ਨਾਲ ਗੋਰਿਆਂ ਨੂੰ ਚਿੰਤਾ ਹੋ ਗਈ ਅਤੇ ਉਨ੍ਹਾਂ ਸੋਚਿਆ ਕਿ ਜੇ ਇਸੇ ਤਰ੍ਹਾਂ ਭਾਰਤੀ ਤਰੱਕੀ ਕਰਦੇ ਰਹੇ ਤਾਂ ਗੋਰਿਆਂ ਦਾ ਰਹਿਣਾ ਮੁਸ਼ਕਲ ਹੋ ਜਾਵੇਗਾ। ਇਸੇ ਹੀਨ ਭਾਵਨਾ ਤੇ ਈਰਖਾ ਦੇ ਡਰ ਕਾਰਨ ਉਨ੍ਹਾਂ ਨੇ ਇਹ ਸੋਚਣਾ ਸ਼ੁਰੂ ਕਰ ਦਿੱਤਾ ਕਿ ਕਿਵੇਂ ਭਾਰਤੀਆਂ ਦਾ ਆਉਣਾ ਰੋਕਿਆ ਜਾਵੇ।

ਉਨ੍ਹਾਂ ਨੇ ਭਾਰਤੀਆਂ ਨਾਲ ਦੁਰਵਿਹਾਰ ਕਰਨਾ ਸ਼ੁਰੂ ਕਰ ਦਿੱਤਾ। ਭਾਰਤੀਆਂ ਨੂੰ ਚੰਗੇ ਹੋਟਲਾਂ ਵਿਚ ਆਉਣ ਦੀ ਇਜਾਜ਼ਤ ਨਹੀਂ ਸੀ। ਉਨ੍ਹਾਂ ਨਾਲ ਛੋਟੇ ਦੇਸ਼ ਤੋਂ ਆਏ ਗ਼ੁਲਾਮਾਂ ਵਾਂਗ ਵਿਹਾਰ ਕੀਤਾ ਜਾਣ ਲੱਗਾ। ਉੱਥੋਂ ਦੀ ਸਰਕਾਰ ਬਹੁਤ ਸਖਤ ਸੀ ਅਤੇ ਭਾਰਤੀਆਂ ਨੂੰ ਦੂਜੇ ਦਰਜੇ ਦਾ ਨਾਗਰਿਕ ਸਮਝਦੀ ਸੀ। ਇਨ੍ਹਾਂ ਮੁਸ਼ਕਲ ਹਾਲਾਤ ਵਿਚ ਜਦੋਂ ਵੀ ਭਾਰਤੀ ਇਕੱਠੇ ਹੁੰਦੇ ਤਾਂ ਆਉਣ ਵਾਲੇ ਸਮੇਂ ਬਾਰੇ ਵਿਚਾਰ ਵਟਾਂਦਰਾ ਕਰਦੇ। ਭਾਰਤੀਆਂ ਵਿਚ ਤਿੱਖਾ ਕ੍ਰੋਧ ਉਤਪੰਨ ਹੋਣ ਲੱਗਾ। ਨਵੇਂ ਵਿਚਾਰ ਪੈਦਾ ਹੋਏ, ਉਹ ਸੋਚਣ ਲੱਗੇ ਕਿ ਕਿਉਂ ਨਾ ਇੱਕਮਤ ਹੋ ਕੇ ਇਕ ਸੰਸਥਾ ਬਣਾਈ ਜਾਵੇ।

ਅਮਰੀਕਾ ਵਿਚ ਸਟੋਕਟਨ ਅਤੇ ਕੈਨੇਡਾ ਵਿਚ ਵਿਕਟੋਰੀਆ ਵਿਖੇ ਗੁਰਦੁਆਰਾ ਸਾਹਿਬਾਨ ਬਣਾਏ ਗਏ, ਇਸ ਵਿਚ ਮੁੱਖ ਅਧਿਆਪਕ ਸ. ਤੇਜਾ ਸਿੰਘ, ਸ. ਜਵਾਲਾ ਸਿੰਘ ਅਤੇ ਸੰਤ ਵਿਸਾਖਾ ਸਿੰਘ ਨੇ ਅਗਵਾਈ ਕੀਤੀ। ਇਨ੍ਹਾਂ ਵੱਲੋਂ ਗੁਰਦੁਆਰਾ ਸਾਹਿਬਾਨ ਵਿਚ ਸਿੱਖਾਂ ਦੀਆਂ ਸਮਾਜਿਕ ਮੁਸ਼ਕਲਾਂ ਬਾਰੇ ਵਿਚਾਰ ਵਟਾਂਦਰਾ ਕੀਤਾ ਜਾਂਦਾ ਸੀ। ਪਰ ਬਾਅਦ ਵਿਚ ਇੱਥੇ ਰਾਜਨੀਤਿਕ ਮੀਟਿੰਗਾਂ ਵੀ ਹੋਣ ਲੱਗ ਪਈਆਂ। ਹਰ ਵਰਗ ਦੇ ਲੋਕਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਦਿਹਾੜੇ ਨੂੰ ਮਨਾਉਣ ਲਈ ਗੁਰਦੁਆਰਾ ਸਾਹਿਬ ਵੱਲੋਂ ਸੱਦਾ ਦਿੱਤਾ ਜਾਂਦਾ ਸੀ।

ਭਾਰਤੀਆਂ ਲਈ ਗੋਰੇ ਲੋਕਾਂ ਦੇ ਅੱਤਿਆਚਾਰੀ ਸ਼ਾਸਨ ਵਿਰੁੱਧ ਅਵਾਜ਼ ਉਠਾਉਣ ਦਾ ਮੁੱਖ ਕੇਂਦਰ ਗੁਰਦੁਆਰਾ ਸਾਹਿਬਾਨ ਸਨ।

ਪੰਜਾਬ ਵਿਚ ਅੰਗਰੇਜ਼ਾਂ ਦੇ ਪਿੱਠੂ ਮਹੰਤ ਗ਼ਦਰੀਆਂ ਬਾਰੇ ਗਲਤ ਅਫਵਾਹਾਂ ਫੈਲਾ ਰਹੇ ਸਨ। ਉਨ੍ਹਾਂ ਨੂੰ ਨਾਸਤਕ ਦੱਸਿਆ ਜਾ ਰਿਹਾ ਸੀ। ਪਰ ਇਹ ਅਸਲੀਅਤ ਸੀ ਕਿ ਗ਼ਦਰੀ ਧਾਰਮਿਕ (ਧਰਮ-ਕਰਮ) ਦੇ ਵਿਚਾਰ ਧਾਰਨੀ ਨੂੰ ਮੰਨਦੇ ਹੋਏ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਸਿੱਖਿਆਵਾਂ ਰਹਿਤਨਾਮੇ ਨੂੰ ਰੋਜ਼ ਜ਼ਿੰਦਗੀ ਵਿਚ ਲਾਗੂ ਕਰਦੇ ਸਨ।

ਉਹ ਇਸ ਗੱਲ 'ਤੇ ਜ਼ੋਰ ਦਿੰਦੇ ਸਨ ਕਿ "ਸੁਭ ਕਰਮਨ ਤੇ ਕਬਹੂੰ ਨ ਟਰੋਂ॥" (ਭਾਵ ਠੀਕ ਰਸਤੇ 'ਤੇ ਚੱਲਣ ਲੱਗਿਆਂ ਕਦੇ ਨਾ ਡਗਮਗਾਵਾਂ) "ਨਿਸਚੈ ਕਰਿ ਅਪੁਨੀ ਜੀਤ ਕਰੋਂ" (ਅਤੇ ਨਿਸ਼ਚਾ ਕਰ ਕੇ ਜਿੱਤ ਹਾਸਿਲ ਕਰਾਂ) ਆਪਣੇ ਹਿੰਦੂ ਅਤੇ ਮੁਸਲਮਾਨਾਂ ਭਰਾਵਾਂ ਨਾਲ ਰਲ ਕੇ ਸਿੱਖਾਂ ਦੇ ਸਮੂਹ ਨੇ ਸ੍ਰੀ ਗੁਰੂ ਨਾਨਕ ਦੇਵ ਜੀ

ਦੇ ਕਥਨ "ਏਕੁ ਪਿਤਾ ਏਕਸ ਕੇ ਹਮ ਬਾਰਿਕ" ਅਨੁਸਾਰ ਇੱਕ ਦੂਜੇ ਦਾ ਹੱਥ ਫੜ ਕੇ ਚੱਲਣ ਦਾ ਫੈਸਲਾ ਕੀਤਾ। ਉਨ੍ਹਾਂ ਨੇ ਸਿੱਖਾਂ ਦੇ ਮੁੱਢਲੇ ਸਿਧਾਂਤ ਧਰਮ ਨਿਰਪੱਖਤਾ ਨੂੰ ਅਪਣਾਇਆ। ਉਹ ਭਲੀ ਭਾਂਤ ਜਾਣੂ ਸਨ ਕਿ ਉਨ੍ਹਾਂ ਦੇ ਅਹੁਦਿਆਂ ਦੀ ਵੰਡ ਕਰ ਕੇ ਆਪਸ ਵਿਚ ਅਸੰਤੋਖ ਦਾ ਬੀਜ ਬੋਇਆ ਜਾਵੇਗਾ। ਜਿਸ ਨੂੰ ਉਨ੍ਹਾਂ ਨੇ ਪਹਿਲਾਂ ਹੀ ਨਿਸਫ਼ਲ ਕਰ ਦਿੱਤਾ। ਉਸ ਸਮੇਂ ਕਈ ਤਰ੍ਹਾਂ ਦੀਆਂ ਕਵਿਤਾਵਾਂ ਲਿਖੀਆਂ ਗਈਆਂ ਸਨ। ਉਨ੍ਹਾਂ ਵਿੱਚੋਂ ਇੱਕ ਸੀ 'ਗ਼ਦਰ ਦੀ ਗੂੰਜ' ਜੋ ਕਿ ਉਨ੍ਹਾਂ ਦੀਆਂ ਭਾਵਨਾਵਾਂ ਨੂੰ ਦਰਸਾਉਂਦੀ ਸੀ, ਜਿਵੇਂ 'ਝੂਠੇ ਮਜ਼ਹਬਾਂ ਤੋਂ ਮਰਨ ਦਿਤ ਰਾਤ ਲੜ ਲੜ, ਸੱਚੇ ਦੀਨ ਦੀ ਕਿਸੇ ਨੂੰ ਸੂਹ ਕੋਈ ਨਾ।'

ਭਾਵ ਲੋਕ ਧਰਮ ਨੂੰ ਲੈ ਕੇ ਝੂਠੀ ਲੜਾਈ ਕਰਦੇ ਹਨ ਪਰ ਅਸਲੀ ਪਰਮਾਤਮਾ ਦਾ ਕਿਸੇ ਨੂੰ ਨਹੀਂ ਪਤਾ ਅਤੇ

'ਸਾਨੂੰ ਲੋੜ ਨਾ ਪੰਡਤਾਂ ਕਾਜ਼ੀਆਂ ਦੀ, ਨਹੀਂ ਸ਼ੌਕ ਹੈ ਬੇੜਾ ਡੁਬਾਵਣੇ ਦਾ।'

ਭਾਵ ਸਾਨੂੰ ਪੰਡਤ ਤੇ ਕਾਜ਼ੀ ਨਹੀਂ ਚਾਹੀਦੇ ਅਤੇ ਨਾ ਹੀ ਅਸੀਂ ਆਪਣਾ ਬੇੜਾ ਡੁਬਾਉਣਾ ਹੈ (ਅਜ਼ਾਦੀ ਲੜਾਈ ਲਈ) ਹੁਣ ਸਾਡੇ ਕੋਲ ਪਖੰਡ ਕਰਨ ਦਾ ਵਕਤ ਨਹੀਂ ਸਗੋਂ ਹੁਣ ਸਮਾਂ ਹੈ ਕਿ ਪਵਿੱਤਰ ਕੰਮ ਨੂੰ ਨੇਪਰੇ ਚਾੜ੍ਹਨ ਲਈ ਤੇਗ ਚੁੱਕੀ ਜਾਵੇ। ਅਸਲ ਵਿਚ ਇਹ ਲਗਾਤਾਰ ਚੱਲਣ ਵਾਲੀ ਲੜਾਈ ਸੀ ਜੋ ਕਿ ਗੁਰੂ ਜੀ ਨੇ ਮੁਗ਼ਲ ਰਾਜ ਤੋਂ ਲੈ ਕੇ ਅੰਗਰੇਜ਼-ਰਾਜ ਤਕ ਦੇ ਕੀਤੇ ਅੱਤਿਆਚਾਰ, ਭੇਦ-ਭਾਵ, ਅਨਿਆਂ ਅਤੇ ਦਬਾਅ ਦੇ ਖ਼ਿਲਾਫ਼ ਸ਼ੁਰੂ ਕੀਤੀ ਸੀ।

੧੯੧੨ ਈ: ਦੇ ਜੂਨ ਮਹੀਨੇ ਵਿਚ ਇਕ ਖਾਸ ਇਕੱਠ ਹੋਇਆ। ਬਾਬਾ ਜਵਾਲਾ ਸਿੰਘ, ਬਾਬਾ ਅਰੂੜ ਸਿੰਘ ਰੂਹੜਚੱਕ, ਬਾਬਾ ਨਿਧਾਨ ਸਿੰਘ ਚੁੱਗਾ, ਬਾਬਾ ਸੋਹਣ ਸਿੰਘ ਭਕਨਾ, ਸ. ਕਰਤਾਰ ਸਿੰਘ ਸਰਾਭਾ, ਸ. ਕਰਮ ਸਿੰਘ ਚੀਮ, ਲਾਲ ਹਰਦਿਆਲ ਅਤੇ ਹੋਰ ਦੇਸ਼ ਭਗਤ ਆਗੂ ਸਨ, ਜਿਨ੍ਹਾਂ ਨੇ ਇਸ ਮੀਟਿੰਗ ਦੀ ਅੱਗੇ ਹੋ ਕੇ ਅਗਵਾਈ ਕੀਤੀ। ਭਾਰਤ ਦੀਆਂ ਮੁਸ਼ਕਲਾਂ ਬਾਰੇ ਡੂੰਘਾ ਵਿਚਾਰ ਵਟਾਂਦਰਾ ਹੋਇਆ। ਇਸ ਮੀਟਿੰਗ ਦਾ ਖਾਸ ਮੁੱਦਾ ਸੀ ਕਿ ਕਿਵੇਂ ਆਪਣੀ ਮਾਤ ਭੂਮੀ ਨੂੰ ਅੰਗਰੇਜ਼ਾਂ ਤੋਂ ਮੁਕਤ ਕਰਵਾਇਆ ਜਾਵੇ। ਇਸੇ ਤਰ੍ਹਾਂ ਮਈ ੧੯੧੩ ਨੂੰ ਗ਼ਦਰ ਪਾਰਟੀ ਦੀ ਸਿਰਜਨਾ ਕੀਤੀ ਗਈ, ਜਿਸ ਦਾ ਕੰਮ ਭਾਰਤ ਨੂੰ ਅਜ਼ਾਦੀ ਦਿਵਾਉਣਾ ਸੀ। ਇਸ ਪਾਰਟੀ ਦਾ ਪਹਿਲਾ ਨਾਮ ਪੈਸਿਫਿਕ ਕੋਸਿਟ ਹਿੰਦੁਸਤਾਨ ਐਸੋਸੀਏਸ਼ਨ ਸੀ। ਇਸ ਦਾ ਕੇਂਦਰੀ ਦਫ਼ਤਰ ਅਮਰੀਕਾ ਦੇ ਸਾਨ ਫਰਾਂਸਿਸਕੋ ਵਿਖੇ ਸਥਾਪਿਤ ਕੀਤਾ ਗਿਆ। ਇਸ ਨਾਲ ਲੱਗੇ ਸਹਿਯੋਗੀਆਂ ਨੇ ਸਹੁੰ ਚੁੱਕੀ ਕਿ ਅਵਾਧੀਨਤਾ, ਸਮਾਨਤਾ ਅਤੇ ਭਾਈਚਾਰੇ ਦੇ ਸਿਧਾਂਤਾਂ 'ਤੇ ਚੱਲਦੇ ਹੋਏ ਭਾਰਤ ਦੀ ਸਰਕਾਰ ਵਾਸਤੇ ਕੰਮ ਕਰਨਗੇ। ਭਾਈ ਭਗਵਾਨ ਸਿੰਘ ਇਸ ਮਕਸਦ ਲਈ ਦਿਨ ਰਾਤ ਕੰਮ ਕਰਦੇ ਰਹੇ। ਬਾਬਾ ਸੋਹਨ ਸਿੰਘ ਭਕਨਾ ਅਤੇ ਲਾਲ ਹਰਦਿਆਲ, ਸ੍ਰੀ ਤਾਰਕਨਾਥ ਦਾਸ, ਮੌਲਵੀ ਬਰਕਤਉਲਾਹ, ਸ. ਕਰਤਾਰ ਸਿੰਘ ਸਰਾਭਾ ਅਤੇ ਵੀ. ਜੀ. ਪਿੰਗਲ ਆਦਿ

ਬਰਕਲੀ ਵਿਖੇ ਕੈਲੇਫੋਰਨੀਆ ਯੂਨੀਵਰਸਿਟੀ ਦੇ ਵਿਦਿਆਰਥੀ ਸਨ। ਗ਼ਦਰ ਪਾਰਟੀ ਨੇ ਭਾਰਤ ਦੀ ਮਿੱਟੀ ਤੋਂ ਅੰਗਰੇਜ਼ਾਂ ਦਾ ਰਾਜ ਹਟਾਉਣ ਲਈ ਪੂਰੀ ਧਰਮ ਨਿਰਪੱਖਤਾ ਵਾਲੀ ਸੋਚ ਨਾਲ ਜੱਦੋ-ਜਹਿਦ ਸ਼ੁਰੂ ਕਰ ਦਿੱਤੀ। ਇਹ ਅਜ਼ਾਦੀ ਦੀ ਲੜਾਈ ਗ਼ਦਰ ਪਾਰਟੀ ਨੇ ਸ਼ੁਰੂ ਕੀਤੀ ਅਤੇ ਇਨ੍ਹਾਂ ਵੱਲੋਂ ਸ਼ੁਰੂ ਕੀਤੇ ਅਖ਼ਬਾਰ ਨੂੰ ਗ਼ਦਰ ਲਹਿਰ ਜਾਂ ਇਤਿਹਾਸਿਕ ਕ੍ਰਾਂਤੀ ਕਿਹਾ ਗਿਆ। ਇਹ ਬਗ਼ਾਵਤ ਤੇ ਬਹੁਤ ਕ੍ਰੋਪਿਤ ਦਿਨ ਸਨ। ਉਨ੍ਹਾਂ ਨੇ ਹਰ ਕਿਸਮ ਦੇ ਮੱਤਭੇਦਾਂ ਦੇ ਖ਼ਿਲਾਫ਼ ਲੜਾਈ ਲੜੀ। ਇਹ ਉਹ ਸਮਾਂ ਸੀ ਜਦੋਂ ਇਤਿਹਾਸਿਕ ਅਜ਼ਾਦੀ ਲਈ ਜੱਦੋ-ਜਹਿਦ ਦਾ ਨਵਾਂ ਦੌਰ ਸ਼ੁਰੂ ਹੋਇਆ।

ਗ਼ਦਰ ਪਾਰਟੀ ਦੀਆਂ ਸ਼ਾਖਾਵਾਂ ਸਾਰੇ ਦੇਸ਼ ਵਿਚ ਫੈਲ ਗਈਆਂ। ਨਵੰਬਰ, ੧੯੧੩ ਈ: ਤੋਂ ਗ਼ਦਰ ਪਾਰਟੀ ਵੱਲੋਂ ਪੰਜਾਬੀ ਅਖ਼ਬਾਰ ਛਪਣਾ ਸ਼ੁਰੂ ਹੋ ਗਿਆ। ਇਸ ਅਖ਼ਬਾਰ ਦੇ ਸੰਪਾਦਕ ਲਾਲ ਹਰਦਿਆਲ ਸਨ। ਇਸੇ ਅਖ਼ਬਾਰ ਵਿਚ ਗ਼ਦਰ ਦੀ ਗੂੰਜ ਨਾਮਕ ਸਿਰਨਾਵੇਂ ਹੇਠਾਂ ਖਾਸ ਕਾਲਮ ਲਿਖਿਆ ਗਿਆ। ਇਸ ਵਿਚ ਭਾਵਨਾਤਮਕ ਦਿਲ ਨੂੰ ਛੂਹਣ ਵਾਲੀਆਂ ਅਜ਼ਾਦੀ ਦੀਆਂ ਕਵਿਤਾਵਾਂ ਲਿਖੀਆਂ ਸਨ। ਇਨ੍ਹਾਂ ਕਵਿਤਾਵਾਂ ਨੇ ਭਾਰਤੀਆਂ ਦੇ ਮਨਾਂ ਵਿਚ ਨਵਾਂ ਸਾਹਸ ਭਰ ਦਿੱਤਾ। ਇਸ ਹਫਤਾਵਾਰੀ ਅਖ਼ਬਾਰ ਵਿਚ ਲਿਖਿਆ ਸੀ ਕਿ, ਅੰਗਰੇਜ਼ੀ ਰਾਜ ਦਾ ਦੁਸ਼ਮਣ, ਬਹਾਦਰ ਸੈਨਿਕ ਚਾਹੀਦੇ ਹਨ, ਗ਼ਦਰ ਦਾ ਐਲਾਨ ਕੀਤਾ, ਵਿਦਰੋਹ ਨੂੰ ਭਾਰਤ ਵਿਚ ਉਤੇਜਿਤ ਕਰਨ ਲਈ, ਤਨਖਾਹ-ਮੌਤ, ਪੈਨਸ਼ਨ-ਅਜ਼ਾਦੀ, ਜੰਗ ਦਾ ਮੈਦਾਨ-ਭਾਰਤ।

ਥੋੜੇ ਹੀ ਸਮੇਂ ਵਿਚ ਇਹ ਅਖ਼ਬਾਰ ਕਈ ਭਾਰਤੀ ਭਾਸ਼ਾਵਾਂ ਵਿਚ ਛਪਣ ਲੱਗਾ। ਆਉਣ ਵਾਲੇ ਸਾਲਾਂ ਵਿਚ ਗ਼ਦਰ ਪਾਰਟੀ ਹੋਰ ਮਜ਼ਬੂਤ ਬਣ ਗਈ। ਪਾਰਟੀ ਵਰਕਰਾਂ ਦੇ ਹੌਸਲੇ ਵਧ ਰਹੇ ਸਨ, ਉਨ੍ਹਾਂ ਦੇ ਦਿਮਾਗ ਵਿਚ ਇੱਕੋ ਗੱਲ ਸੀ ਕਿ ਆਪਣੇ ਵਤਨ ਜਾ ਕੇ ਭਾਰਤ ਦੀ ਅਜ਼ਾਦੀ ਲਈ ਲੜਨਾ ਹੈ। ਪਾਰਟੀ ਦੇ ਲੀਡਰਾਂ ਨੇ ਗ਼ਦਰ ਪਾਰਟੀ ਲਈ ਆਪਣੀ ਕਮਾਈ ਅਤੇ ਅਚੱਲ ਸੰਪਤੀ ਦਾ ਬਲੀਦਾਨ ਦੇ ਦਿੱਤਾ। ਜੋਸ਼ੀਲੇ ਨੌਜਵਾਨ ਸ. ਕਰਤਾਰ ਸਿੰਘ ਸਰਾਭਾ ਨੇ ਆਪਣਾ ਦਿਨ ਰਾਤ ਇਸੇ ਮਕਸਦ ਲਈ ਅਰਪਨ ਕਰ ਦਿੱਤਾ ਅਤੇ ਉਸ ਨੇ ਹਵਾਈ ਜਹਾਜ਼ ਚਲਾਉਣਾ ਵੀ ਸਿੱਖ ਲਿਆ। ਪਹਿਲੇ ਵਿਸ਼ਵ-ਯੁੱਧ ਦੀਆਂ ਖ਼ਬਰਾਂ ਆਉਣ ਲੱਗ ਗਈਆਂ। ਗ਼ਦਰ ਪਾਰਟੀ ਦੇ ਮੈਂਬਰਾਂ ਨੇ ਸੋਚਿਆ ਕਿ ਇਹ ਚੰਗਾ ਮੌਕਾ ਹੈ ਕਿ ਭਾਰਤ ਨੂੰ ਅੰਗਰੇਜ਼ਾਂ ਹੱਥੋਂ ਅਜ਼ਾਦ ਕਰਵਾਇਆ ਜਾਵੇ। ਭਾਰਤ ਦੀ ਮੁੱਖ ਰਾਜਨੀਤਿਕ ਪਾਰਟੀ ਨੇ ਅੰਗਰੇਜ਼ਾਂ ਦੀਆਂ ਕੋਸ਼ਿਸ਼ਾਂ ਵਿਚ ਸਾਥ ਦੇਣ ਦਾ ਮਨ ਬਣਾ ਲਿਆ ਸੀ। ਗ਼ਦਰ ਪਾਰਟੀ ਦੇ ਸਭ ਤੋਂ ਵੱਡੇ ਕੇਂਦਰ ਪਹਿਲਾਂ ਤੋਂ ਹੀ ਪੰਜਾਬ ਅਤੇ ਬੰਗਾਲ ਵਿਚ ਸਥਾਪਿਤ ਸਨ ਪਰ ਇਨ੍ਹਾਂ ਕੇਂਦਰਾਂ ਨੇ ਗ਼ਦਰੀ ਲੀਡਰਾਂ ਦੀਆਂ ਉਮੀਦਾਂ ਦੇ ਮੁਤਾਬਕ ਤਰੱਕੀ ਨਹੀਂ ਕੀਤੀ। ਸ਼ਾਇਦ ਭਾਰਤ ਦੇ ਲੋਕ ਗ਼ਦਰ ਪਾਰਟੀ ਦੇ ਰਾਜਨੀਤਿਕ ਕੌਸ਼ਲ ਅਤੇ ਕੰਮ ਕਰਨ ਦੇ ਤਰੀਕਿਆਂ ਨੂੰ ਅਪਣਾਉਣ ਲਈ ਤਿਆਰ ਨਹੀਂ ਸਨ। ਭਾਰਤੀਆਂ ਦੀ ਦਿਮਾਗੀ

ਸੋਚ ਉਸ ਮੁਕਾਮ 'ਤੇ ਨਹੀਂ ਪਹੁੰਚੀ ਸੀ, ਜਿਸ 'ਤੇ ਗ਼ਦਰੀ ਲੀਡਰ ਉਮੀਦ ਰੱਖੀ ਬੈਠੇ ਸਨ। ਦੇਸ਼ਵਾਸੀਆਂ ਵਿਚ ਲਾਲਸਾ ਅਤੇ ਉਪਲਬਧੀ ਦੇ ਅੰਤਰ ਦੇ ਬਾਵਜੂਦ ਲੀਡਰਾਂ ਦੇ ਹੌਸਲੇ ਬੁਲੰਦ ਸਨ। ਸ. ਕਰਤਾਰ ਸਿੰਘ ਸਰਾਭਾ ਨੇ ਹਥਿਆਰਬੰਦ ਫੌਜਾਂ ਵਿਚ ਅੰਗਰੇਜ਼ਾਂ ਦੇ ਵਿਰੁੱਧ ਲੜਨ ਦਾ ਸੰਦੇਸ਼ ਦੇਣਾ ਸ਼ੁਰੂ ਕਰ ਦਿੱਤਾ। ਇਹ ਯੋਜਨਾ ਬਣਾਈ ਗਈ ਕਿ ਭਾਰਤੀ ਫੌਜ ਦਾ ਇਕ ਹਿੱਸਾ ਹਥਿਆਰ ਲਿਜਾਣ ਲਈ ਬੰਦੋਬਸਤ ਕਰੇਗਾ। ਇਹ ਵੀ ਮਿਥਿਆ ਗਿਆ ਕਿ ਗ਼ਦਰ ਪਾਰਟੀ ਦੇ ਕਰਤਾ ਅਲੱਗ-ਅਲੱਗ ਅੰਗਰੇਜ਼ੀ ਛਾਉਣੀਆਂ ਤੋਂ ਹਥਿਆਰ ਖੋਹਣਗੇ। ਜਦੋਂ ਕਾਫੀ ਹਥਿਆਰ ਇਕੱਠੇ ਹੋਣ ਜਾਣਗੇ ਤਾਂ ਉਹ ਭਾਰਤੀ ਸਿਪਾਹੀ, ਅਜ਼ਾਦੀ ਦੀ ਲੜਾਈ ਵਿਚ ਹਿੱਸਾ ਲੈਣਗੇ। ਅਸੀਂ ਇਹ ਦਾਅਵੇ ਨਾਲ ਕਹਿ ਸਕਦੇ ਹਾਂ ਕਿ ਮਹਾਂਯੁੱਧ ਪਹਿਲੇ ਦੇ ਸਾਲਾਂ ਵਿਚ ਗ਼ਦਰ ਪਾਰਟੀ ਨੇ ਘਰੋਂ ਦੂਰ ਰਹਿ ਕੇ ਵੀ ਆਪਣੇ ਦੇਸ਼ ਦੀ ਅਜ਼ਾਦੀ ਦੀ ਲੜਾਈ ਲਈ ਸਾਹਸ ਅਤੇ ਸਮਰਪਣ ਦੀ ਮਿਸਾਲ ਕਾਇਮ ਕੀਤੀ। ਉਨ੍ਹਾਂ ਨੇ ਹਿੰਦੁਸਤਾਨੀਆਂ ਨੂੰ ਜਾਗਣ ਦੀ ਅਵਾਜ਼ ਦਿੱਤੀ। ਇਸ ਉਮੀਦ ਨਾਲ ਭਾਰਤੀ ਫੌਜੀ ਉਨ੍ਹਾਂ ਦੀ ਮਦਦ ਕਰਨਗੇ, ਤਕਰੀਬਨ ਛੇ ਤੋਂ ਸੱਤ ਹਜ਼ਾਰ ਪਾਰਟੀ ਵਰਕਰ ਸੰਨ ੧੯੧੪ ਈ: ਵਿਚ ਆਪਣੀ ਮਾਤ ਭੂਮੀ ਨੂੰ ਅਜ਼ਾਦ ਕਰਾਉਣ ਲਈ ਰਵਾਨਾ ਹੋ ਗਏ।

ਆਪਣੀ ਪਹਿਲਾਂ ਤੋਂ ਮਿੱਥੀ ਹੋਈ ਯੋਜਨਾ ਦੇ ਅਨੁਸਾਰ ਗ਼ਦਰ ਪਾਰਟੀ ਨੇ ਮੇਰਠ, ਲਾਹੌਰ, ਫਿਰੋਜ਼ਪੁਰ, ਕਪੂਰਥਲਾ ਤੇ ਕਈ ਹੋਰ ਕੇਂਦਰਾਂ ਤੋਂ ਅਸਲਾ ਲੁੱਟਣਾ ਸੀ। ਗ਼ਦਰੀਆਂ ਨੇ ਪੰਜਾਬ ਦੇ ਕਈ ਭਾਗਾਂ ਵਿਚ ਖੁਫੀਆ ਮੀਟਿੰਗਾਂ ਵੀ ਕੀਤੀਆਂ। ਜੋ ਇਲਾਕੇ ਉਭਰ ਕੇ ਸਾਹਮਣੇ ਆਏ, ਉਹ ਸਨ- ਦੋਆਬਾ ਵਿਚ ਸੰਘਵਾਲ, ਮਾਝੇ ਦਾ ਸੁਰ ਸਿੰਘ ਅਤੇ ਮਾਲਵੇ ਦਾ ਢੁੱਡੀਕੇ। ਇਨ੍ਹਾਂ ਥਾਂਵਾਂ 'ਤੇ ਫੈਸਲੇ ਕੀਤੇ ਜਾਂਦੇ ਜੋ ਕਿ ਬਾਅਦ ਵਿਚ ਗ਼ਦਰੀਆਂ ਵੱਲੋਂ ਲਾਗੂ ਕੀਤੇ ਜਾਂਦੇ। ਪਰ ਕਈ ਗੱਦਾਰ ਇਨ੍ਹਾਂ ਦੀ ਪਾਰਟੀ ਵਿਚ ਘੁਸਪੈਠ ਕਰ ਕੇ ਚੰਗੇ ਅਹੁਦਿਆਂ 'ਤੇ ਸਨ।

ਗ਼ਦਰੀਆਂ ਵੱਲੋਂ ਕਈ ਹਮਲੇ ਕੀਤੇ ਗਏ ਪਰ ਬਹੁਤੇ ਫੜੇ ਗਏ ਅਤੇ ਕਈ ਖੁਫੀਆ ਥਾਂਵਾਂ 'ਤੇ ਛਿਪ ਗਏ। ਇਕ ਵੱਡਾ ਕਾਰਨਾਮਾ ਜੋ ਕਿ ੨੧ ਫਰਵਰੀ, ੧੯੧੫ ਨੂੰ ਯੋਜਨਾਬੰਦ ਸੀ, ਉਸ ਬਾਰੇ ਇਕ ਗੱਦਾਰ ਜਿਸ ਦਾ ਨਾਮ ਕਿਰਪਾਲ ਸਿੰਘ ਸੀ, ਨੇ ਅੰਗਰੇਜ਼ਾਂ ਨੂੰ ਦੱਸ ਦਿੱਤਾ। ਪੁਲਿਸ ਹਰ ਪਾਸੇ ਗ਼ਦਰੀਆਂ ਨੂੰ ਫੜ-ਫੜ ਕੇ ਜੇਲ੍ਹ ਭੇਜਣ ਲੱਗ ਗਈ। ਇਸ ਤਰ੍ਹਾਂ ਇਹ ਯੋਜਨਾ ਕਾਮਯਾਬ ਨਾ ਹੋ ਸਕੀ।।

ਸ. ਜਗਤ ਸਿੰਘ, ਸ. ਹਰਨਾਮ ਸਿੰਘ ਟੁੰਡੀਲਾਟ ਅਤੇ ਸ. ਕਰਤਾਰ ਸਿੰਘ ਸਰਾਭਾ ਅਫਗਾਨਿਸਤਾਨ ਦੇ ਬਾਰਡਰ ਤਕ ਚਲੇ ਗਏ ਪਰ ਫਿਰ ਉਨ੍ਹਾਂ ਸੋਚਿਆ ਇਸ ਤਰ੍ਹਾਂ ਉਨ੍ਹਾਂ ਨੂੰ ਆਪਣੇ ਕ੍ਰਾਂਤੀਕਾਰੀ ਭਰਾਵਾਂ ਨੂੰ ਛੱਡਣਾ ਨਹੀਂ ਚਾਹੀਦਾ। ਫਿਰ ਉਨ੍ਹਾਂ ਨੇ ਪੰਜਾਬ ਵਾਪਸ ਆਉਣ ਦਾ ਮਨ ਬਣਾ ਲਿਆ। ਫੌਜੀ ਅਫ਼ਸਰਾਂ ਨੇ ਉਨ੍ਹਾਂ ਨੂੰ ਸਰਗੋਧਾ ਵਿਚ ਭਾਸ਼ਣ ਦਿੰਦਿਆਂ ਲੱਭ ਲਿਆ। ਇਸ ਤਰ੍ਹਾਂ ਕਈ ਫੜੇ ਗਏ। ਇਨ੍ਹਾਂ ਕਈਆਂ ਦੇ ਫੜੇ ਜਾਣ ਨਾਲ ਪੁਲਿਸ ਨੇ ਪੰਜਾਬ ਦੇ ਕਈ ਹਿੱਸਿਆਂ ਵਿੱਚੋਂ ਅਤੇ ਭਾਰਤ

ਦੀਆਂ ਹੋਰ ਥਾਂਵਾਂ ਤੋਂ ਗ਼ਦਰੀਆਂ ਦੀ ਭਾਲ ਸ਼ੁਰੂ ਕਰ ਦਿੱਤੀ। ਗ਼ਦਰੀਆਂ ਦੇ ਕਈ ਮੁੱਢਲੇ ਲੀਡਰ ਫੜੇ ਗਏ। ਡੀਫੈਂਸ ਆਫ ਇੰਡੀਆ ਐਕਟ ਦੇ ਅਧੀਨ ਇਨ੍ਹਾਂ ਕ੍ਰਾਂਤੀਕਾਰੀਆਂ ਵਿਰੁੱਧ ਮੁਕੱਦਮੇ ਚਲਾਏ ਗਏ। ਗ਼ਦਰੀਆਂ 'ਤੇ ਪਹਿਲਾ ਅਤੇ ਦੂਜਾ ਲਾਹੌਰ ਸਾਜ਼ਿਸ਼ ਕੇਸ, ਮੰਡੀ ਸਟੇਜ ਸਾਜ਼ਿਸ਼ ਕੇਸ, ਰਾਵਲਪਿੰਡੀ ਬੰਬ ਕੇਸ ਅਤੇ ਕਈ ਇਹੋ ਜਿਹੇ ਕੇਸ ਚਲਾਏ ਗਏ। ਕਈਆਂ ਨੂੰ ਮੌਤ ਦੀ ਸਜ਼ਾ ਹੋਈ, ਕਈਆਂ ਨੂੰ ਅੰਡੇਮਾਨ ਦੀਆਂ ਜੇਲ੍ਹਾਂ ਅਤੇ ਦੇਸ਼ ਦੀਆਂ ਵੱਖਰੀਆਂ-ਵੱਖਰੀਆਂ ਜੇਲ੍ਹਾਂ ਵਿਚ ਭੇਜ ਦਿੱਤਾ ਗਿਆ।

ਸਚਿੰਦਰਨਾਥ ਸਾਨਿਆਲ ਨੇ ਲਿਖਿਆ ਸੀ ਕਿ ੧੯੧੪-੧੫ ਦੇ ਸਮੇਂ ਤਕਰੀਬਨ ਸੱਤ ਹਜ਼ਾਰ ਗ਼ਦਰੀ ਭਾਰਤ ਨੂੰ ਅੰਗਰੇਜ਼ਾਂ ਤੋਂ ਅਜ਼ਾਦ ਕਰਵਾਉਣ ਆਏ ਸਨ। ਇਨ੍ਹਾਂ ਵਿੱਚੋਂ ਸਿਰਫ ੨੫-੩੦ ਹੀ ਮੁਸਲਮਾਨ ਅਤੇ ਹਿੰਦੂ ਸਨ, ਬਾਕੀ ੯੦% ਤੋਂ ਵੱਧ ਸਿੱਖ ਹੀ ਸਨ। ਸਾਨਿਆਲ ਬਹਿਸ ਕਰਦੇ ਕਹਿੰਦੇ ਹਨ ਕਿ ਅੱਤਿਆਚਾਰ, ਦਬਾਅ ਅਤੇ ਅਨਿਆਂ ਦੇ ਖ਼ਿਲਾਫ਼ ਅਵਾਜ਼ ਉਠਾਉਣੀ ਅਤੇ ਲੜਾਈ ਕਰਨ ਦੀ ਜੋ ਭਾਵਨਾ ਸਿੱਖਾਂ ਵਿਚ ਮੁੱਢ ਤੋਂ ਹੈ, ਇਸੇ ਕਾਰਨ ਕਰਕੇ ਉਨ੍ਹਾਂ ਨੇ ਅੰਗਰੇਜ਼ਾਂ ਦੇ ਖ਼ਿਲਾਫ਼ ਵੀ ਕ੍ਰਾਂਤੀ ਸ਼ੁਰੂ ਕੀਤੀ। ਕਈ ਫੜੇ ਗਏ ਅਤੇ ਲਾਹੌਰ ਮਿੰਟ ਗੁਮਰੀ, ਮੁਲਤਾਨ, ਅੰਡੇਮਾਨ-ਨਿਕੋਬਾਰ, ਹਜਾਰੀਬਾਗ, ਨਾਗਪੁਰ ਤੇ ਹੋਰ ਥਾਂਵਾਂ ਦੀਆਂ ਜੇਲ੍ਹਾਂ ਵਿਚ ਕੈਦ ਕਰ ਦਿੱਤੇ ਗਏ। ਉੱਥੇ ਉਨ੍ਹਾਂ ਨੂੰ ਮਨੁੱਖੀ ਅੱਤਿਆਚਾਰ ਸਹਿਣੇ ਪਏ। ਕਈਆਂ ਨੂੰ ਫ਼ਾਂਸੀ ਲਗਾਈ ਗਈ ਅਤੇ ਕਈਆਂ ਨੂੰ ਉਮਰ ਕੈਦ ਹੋ ਗਈ। ਭਾਰਤ ਵਿਚ ਉਨ੍ਹਾਂ ਨੂੰ ਬਹੁਤ ਕਠੋਰ ਸਜ਼ਾਵਾਂ ਮਿਲੀਆਂ। ਕਈ ਵਾਪਸ ਦੂਜੇ ਦੇਸ਼ਾਂ ਵਿਚ ਚਲੇ ਗਏ ਅਤੇ ਕਈ ਜੰਗਲਾਂ ਵਿਚ ਖੁਫੀਆ ਥਾਂਵਾਂ 'ਤੇ ਚਲੇ ਗਏ। ਉਨ੍ਹਾਂ ਦੇ ਪਰਵਾਰ ਤਬਾਹ ਹੋ ਗਏ ਸਨ, ਜਾਇਦਾਦਾਂ ਜਬਤ ਹੋ ਗਈਆਂ ਸਨ ਅਤੇ ਉਨ੍ਹਾਂ ਦਾ ਜੀਵਨ ਤਰਸਯੋਗ ਹੋ ਗਿਆ ਸੀ। ਬਾਅਦ ਵਿਚ ਇਹ ਗ਼ਦਰੀ ਕਈ ਸਮਾਜਿਕ ਅਤੇ ਰਾਜਨੀਤਿਕ ਪਾਰਟੀਆਂ ਦੀ ਰੀੜ ਦੀ ਹੱਡੀ ਬਣ ਗਏ ਸਨ, ਜਦੋਂ ਤਕ ਕਿ ਭਾਰਤ ਨੂੰ ਅਜ਼ਾਦੀ ਨਹੀਂ ਮਿਲ ਗਈ।

ਗ਼ਦਰੀ ਮੂਵਮੈਂਟ ਦੀ ਸੋਚ, ਟੀਚਾ ਅਤੇ ਤਰੀਕੇ ਬਾਕੀ ਯੁੱਧ ਕਰਨ ਵਾਲੇ ਰਾਸ਼ਟਰਵਾਦੀਆਂ ਲਈ ੧੯੨੦ ਵਿਚ ਪ੍ਰੇਰਨਾ-ਸਰੋਤ ਬਣੇ। ਗ਼ਦਰੀ ਹੀ ਬੱਬਰ, ਅਕਾਲੀ ਜਥੇ ਦੇ ਲੀਡਰ ਬਣੇ, ਜਿਨ੍ਹਾਂ ਨੇ ਸਿੱਖ ਧਰਮ ਨੂੰ ਨਿਭਾਉਂਦੇ ਹੋਏ ਤੇਗ ਚੁੱਕਣੀ ਆਪਣੀ ਸ਼ਾਨ ਸਮਝੀ। ਬੱਬਰ ਅਕਾਲੀ ਮੂਵਮੈਂਟ ਗ਼ਦਰ ਮੂਵਮੈਂਟ ਦੀ ਵਾਪਸੀ ਸੀ। ਉਨ੍ਹਾਂ ਨੇ ਗੁਰਦੁਆਰਾ ਸਾਹਿਬਾਨ ਵਿਚ ਮੁੜ ਸੁਧਾਰ ਕੀਤਾ ਅਤੇ ਸਾਰੀ ਸਿੱਖ ਕੌਮ ਲਈ ਇਕ ਪਹਿਚਾਣ ਬਣੇ। ਆਪਣੀਆਂ ਜਾਨਾਂ ਕੁਰਬਾਨ ਕਰ ਕੇ ਉਹ ਅਜ਼ਾਦੀ ਦੀ ਲੜਾਈ ਲੜੇ, ਇਸ ਯੁੱਗ ਨੂੰ ਅਜ਼ਾਦੀ ਦੀ ਲੜਾਈ ਦਾ ਸੁਨਹਿਰੀ ਦੌਰ ਕਿਹਾ ਜਾ ਸਕਦਾ ਹੈ।

ਕਲਕੱਤਾ ਇਨ੍ਹਾਂ ਮਹਾਨ ਲੋਕਾਂ ਲਈ ਜੋ ਉੱਤਰੀ ਅਮਰੀਕਾ ਗਏ ਅਤੇ ਵਾਪਸ

ਆਪਣੇ ਦੇਸ਼ ਆਏ, ਇਕ ਆਉਣ ਜਾਣ ਦੀ ਖਾਸ ਜਗ੍ਹਾ ਬਣ ਗਈ ਸੀ। ਉੱਤਰੀ ਅਮਰੀਕਾ ਵਿਚ ਕੁਝ ਕਲਕੱਤਾ ਦੇ ਕ੍ਰਾਂਤੀਕਾਰੀ ਜਿਵੇਂ ਤਾਰਕਨਾਥ ਦਾਸ, ਸੁਰੇਂਦਰ ਮੋਹਨ ਬੋਸ, ਵੀਰੇਂਦਰ ਚਟੋਪਾਧਿਆਏ, ਸੁਕੁਮਾਰ ਚੈਟਰਜੀ, ਸੀ. ਕੇ ਚਕਰਵਰਤੀ ਆਦਿ ਨੇ ਗ਼ਦਰ ਮੂਵਮੈਂਟ ਵਿਚ ਭਾਗ ਲਿਆ। ਖਾਸ ਕ੍ਰਾਂਤੀਕਾਰੀ ਜਿਵੇਂ ਰਾਸਬਿਹਾਰੀ ਬੋਸ, ਸਚਿੰਦਰਨਾਥ ਸਾਨਿਆਲ ਅਤੇ ਹੋਰਨਾਂ ਨੇ ਹਮੇਸ਼ਾਂ ਆਪਣੇ ਖੇਤਰ ਵਿਚ ਮੁਹਾਰਤ ਹਾਸਲ ਕੀਤੀ। ਇਹ ਲੋਕ ਗ਼ਦਰੀਆਂ ਨੂੰ ਦੇਸ਼ ਦੀ ਅਜ਼ਾਦੀ ਦੀ ਜੱਦੋ-ਜਹਿਦ ਵਿਚ ਰਾਹ ਦਿਖਾਉਣ ਵਾਲੇ ਮੋਢੀ ਸਨ। ਇਹ ਥੋੜੇ ਸਮੇਂ ਲਈ ਲਾਹੌਰ ਰੁਕੇ ਸਨ ਅਤੇ ਪੰਜਾਬ ਵਿਚ ਬਹੁਤ ਥਾਂਵਾਂ ’ਤੇ ਗਏ ਸਨ। ਕਲਕੱਤਾ ਦੇ ਬਜਬਜ ਘਾਟ ’ਤੇ ਕਾਮਾਗਾਟਾਮਾਰੂ ਸਾਕਾ ਵਾਪਰਿਆ, ਜਿਸ ਵਿਚ ਬਹੁਤ ਸਾਰੇ ਯਾਤਰੀ ਪੁਲਿਸ ਦੀਆਂ ਗੋਲੀਆਂ ਨਾਲ ਮਾਰੇ ਗਏ ਕਿਉਂਕਿ ਕ੍ਰਾਂਤੀਕਾਰੀਆਂ ਨੂੰ ਭਾਰਤ ਆਉਣ ਦੀ ਮਨਾਹੀ ਸੀ। ਇਸ ਘਟਨਾ ਨੂੰ ਛੋਟਾ ਜਲਿਆਂਵਾਲਾ ਬਾਗ ਘੱਲੂਘਾਰਾ ਕਿਹਾ ਗਿਆ। ਕਾਮਾਗਾਟਾਮਾਰੂ ਜਹਾਜ਼ ਵਿਚ ਬਾਬਾ ਗੁਰਦਿੱਤ ਸਿੰਘ ਸਰਹਾਲੀ ਦੀ ਅਗਵਾਈ ਵਿਚ ਬੰਗਾਲ ਦੇ ਯਾਤਰੀ, ਜਿਨ੍ਹਾਂ ਨਾਲ ਤਿੰਨ ਸੌ ਛੇਹਤਰ ਭਾਰਤੀ ਲੋਕ ਵੀ ਸਨ ਜਾ ਰਹੇ ਸਨ। ਵੀਹ ਲੋਕਾਂ ਨੂੰ ਛੱਡ ਕੇ ਬਾਕੀਆਂ ਨੂੰ ਕੈਨੇਡਾ ਉਤਰਨ ਦੀ ਰੋਕ ਲਗਾ ਦਿੱਤੀ ਗਈ। ਬਾਕੀ ੩੪੦ ਸਿੱਖ, ੧੨ ਹਿੰਦੂ ਅਤੇ ੨੪ ਮੁਸਲਮਾਨ ਯਾਤਰੀਆਂ ਨੂੰ ਜ਼ਬਰਦਸਤੀ ਭਾਰਤ ਵਾਪਸ ਭੇਜ ਦਿੱਤਾ। ਇਹ ਰੋਕ ਦਾ ਕਾਰਨ ਸੀ ਅੰਗਰੇਜ਼ਾਂ ਅਤੇ ਉਨ੍ਹਾਂ ਦੇ ਸਹਿਯੋਗੀਆਂ ਦੁਆਰਾ ਭਾਰਤੀਆਂ ’ਤੇ ਕੀਤਾ ਦੁਰਵਿਹਾਰ, ੨੯ ਸਤੰਬਰ, ੧੯੪੧ ਵਿਚ ਬਜਬਜ ਘਾਟ ’ਤੇ ਵੀ ਇਨ੍ਹਾਂ ਨੂੰ ਜਹਾਜ਼ ਵਿੱਚੋਂ ਉਤਰਨ ਤੋਂ ਰੋਕਿਆ ਗਿਆ ਅਤੇ ਨਿਹੱਥੇ ਬੇਕਸੂਰ ੨੦ ਲੋਕਾਂ ਨੂੰ ਅੰਗਰੇਜ਼ੀ ਪੁਲਿਸ ਨੇ ਮਾਰ ਦਿੱਤਾ। ਇਨ੍ਹਾਂ ਬੇਕਸੂਰ ਲੋਕਾਂ ਦੀ ਯਾਦ ਵਿਚ ਸਰਕਾਰ ਨੇ ਇੱਥੇ ਸਮਾਰਕ ਬਣਾਇਆ ਹੈ, ਜਿਸ ਦਾ ਨਾਮ ਹੈ ਗੁਰਦੁਆਰਾ ਸ਼ਹੀਦਗੰਜ ਬਜਬਜ। ਇਨ੍ਹਾਂ ਮਹਾਨ ਲੋਕਾਂ ਦੀ ਯਾਦ ਵਿਚ ਅਤੇ ਉਨ੍ਹਾਂ ਨੂੰ ਸ਼ਰਧਾਂਜਲੀ ਦੇਣ ਲਈ ਹਰ ਸਾਲ ਇੱਥੇ ੨੯ ਸਤੰਬਰ ਨੂੰ ਵੱਡਾ ਪ੍ਰੋਗਰਾਮ ਕਰਵਾਇਆ ਜਾਂਦਾ ਹੈ।

ਗ਼ਦਰ ਮੂਵਮੈਂਟ ਦਾ ਇਹ ਬਹੁਤ ਹੀ ਜ਼ਰੂਰੀ ਇਤਿਹਾਸਿਕ ਪੰਨਾ ਹੈ। ਕੋਈ ਗ਼ਦਰੀ ਜਿਵੇਂ ਬਾਬਾ ਗੁਰਦਿੱਤ ਸਿੰਘ (ਕਾਮਾਗਾਟਾਮਾਰੂ ਸਾਕੇ ਦੇ ਲੀਡਰ ਜੋ ਬਜਬਜ ਵਿਖੇ ਹੋਇਆ), ਬਾਬਾ ਮੁਨਸ਼ਾ ਸਿੰਘ ਦੁਖੀ (ਮੰਨੇ-ਪ੍ਰਮੰਨੇ ਪੰਜਾਬੀ ਕਵੀ ਅਤੇ ਸਾਹਿਤਕ ਸੰਸਥਾ ਕਵੀ ਕੁਟੀਆ ਦੇ ਸੰਸਥਾਪਕ) ਜਿਸ ਨੇ ਬਾਅਦ ਵਿਚ ਪੰਜਾਬੀ ਸਾਹਿਤ ਸਭਾ, ਕਲਕੱਤਾ ਦਾ ਰੂਪ ਲੈ ਲਿਆ, ਸ. ਸੁਦਾਗਰ ਸਿੰਘ ਭਿਖਾਰੀ (ਮੰਨੇ-ਪ੍ਰਮੰਨੇ ਹੋਏ ਕਵੀ), ਸ. ਤੇਜਾ ਸਿੰਘ ਸਫਰੀ (ਸਰਾਭਾ ਪਿੰਡ ਤੋਂ ਅਤੇ ਸ. ਕਰਤਾਰ ਸਿੰਘ ਦੇ ਸਹਿਯੋਗੀ) ਸ. ਰਘਬੀਰ ਸਿੰਘ ਬੀਰ (ਕ੍ਰਾਂਤੀਕਾਰੀ) ਅਤੇ ਸਿੱਖ ਦਾਰਸ਼ਨਿਕ ਜੋ ਗ਼ਦਰੀ ਬਾਬਿਆਂ ਤੋਂ ਉਤਸ਼ਾਹਿਤ ਹੋਏ ਅਤੇ ਕਈ ਹੋਰਨਾਂ ਨੇ ਕਲਕੱਤੇ ਨੂੰ ਆਪਣਾ ਘਰ ਬਣਾ ਲਿਆ। ਉਨ੍ਹਾਂ ਨੇ ਬੰਗਾਲ ਦੇ ਪੰਜਾਬੀ ਭਾਈਚਾਰੇ ਨੂੰ ਬੰਗਾਲੀ ਵੀਰਾਂ ਨਾਲ ਮਿਲ ਕੇ ਅਜ਼ਾਦੀ ਦੀ ਲੜਾਈ ਵਿਚ ਹਿੱਸਾ ਪਾਉਣ ਲਈ ਵਡਮੁੱਲਾ ਯੋਗਦਾਨ ਪਾਇਆ। ■

# ਗੁਰਬਾਣੀ ਉਪਦੇਸ਼ ਸਮਝਾਉਣ ਵਾਲਾ ਇਕ ਯੰਤਰ:ਮਧਾਣੀ

*-ਸ. ਕਰਮ ਸਿੰਘ**

ਕੁਝ ਸਾਲ ਪਹਿਲਾਂ ਸਾਡੇ ਮਾਤਾ ਜੀ ਸਾਨੂੰ ਅਚਾਨਕ ਸਦੀਵੀ ਵਿਛੋੜਾ ਦੇ ਗਏ। ਜ਼ਿੰਦਗੀ ਦੇ ਆਖਰੀ ਦਿਨ ਤਕ ਉਹ ਰੋਜ਼ਾਨਾ ਅੰਮ੍ਰਿਤ ਵੇਲੇ ਉੱਠਦੇ ਰਹੇ। ਸਵੇਰੇ ਉੱਠਣ ਤੋਂ ਬਾਅਦ ਮੂੰਹ-ਹੱਥ ਧੋ ਕੇ ਸਭ ਤੋਂ ਪਹਿਲਾਂ ਉਹ ਹੱਥਾਂ ਨਾਲ ਚਲਾਉਣ ਵਾਲੀ ਮਧਾਣੀ ਨਾਲ ਦੁੱਧ ਰਿੜਕਿਆ ਕਰਦੇ ਸਨ। ਦੁੱਧ ਰਿੜਕਨ ਸਮੇਂ ਉਹ ਗੁਰਬਾਣੀ ਦਾ ਕੋਈ ਸ਼ਬਦ ਗਾਇਆ ਕਰਦੇ ਸਨ ਜਿਸ ਨਾਲ ਘਰ ਦਾ ਵਾਤਾਵਰਨ ਰੂਹਾਨੀ ਰੂਪ ਧਾਰਨ ਕਰ ਲੈਂਦਾ ਸੀ। ਦੁੱਧ ਰਿੜਕਨ ਦਾ ਕੰਮ ਉਹ ਹੌਲੀ-ਹੌਲੀ ਅਤੇ ਇਕ ਨਿਯਮਬੱਧ ਤਰੀਕੇ ਨਾਲ ਕਰਦੇ ਸਨ। ਉਨ੍ਹਾਂ ਨੂੰ ਇਸ ਤਰ੍ਹਾਂ ਕਰਦਿਆਂ ਦੇਖ ਕੇ ਇਹ ਮਹਿਸੂਸ ਹੁੰਦਾ ਸੀ ਜਿਵੇਂ ਕੋਈ ਪ੍ਰਭੂ ਦਾ ਪਿਆਰਾ ਇਹ ਸਾਰਾ ਕੰਮ ਗੁਰਬਾਣੀ ਉਪਦੇਸ਼ਾਂ ਅਨੁਸਾਰ ਕਰ ਰਿਹਾ ਹੋਵੇ। ਮਾਤਾ ਜੀ ਦੀਆਂ ਯਾਦਾਂ ਨਾਲ ਜੁੜੇ ਰਹਿਣ ਲਈ ਅਸੀਂ ਉਨ੍ਹਾਂ ਦੀਆਂ ਕਈ ਚੀਜ਼ਾਂ ਸੰਭਾਲ ਕੇ ਰੱਖੀਆਂ ਹੋਈਆਂ ਹਨ। ਇਨ੍ਹਾਂ ਵਿਚ ਉਨ੍ਹਾਂ ਦੀ ਮਧਾਣੀ ਅਤੇ ਇਸ ਨਾਲ ਸੰਬੰਧਿਤ ਹੋਰ ਕਈ ਵਸਤਾਂ ਵੀ ਹਨ। ਸਾਂਭ-ਸੰਭਾਲ ਲਈ ਸਮੇਂ-ਸਮੇਂ ਇਸ ਸਾਮਾਨ ਦੀ ਸਾਫ਼-ਸਫ਼ਾਈ ਵੀ ਕਰ ਲਈਦੀ ਹੈ। ਇਕ ਦਿਨ ਜਦ ਮੈਂ ਇਹ ਸਾਮਾਨ ਸਾਫ਼ ਕਰ ਰਿਹਾ ਸੀ ਤਾਂ ਕਾਲਜ ਵਿਚ ਪੜ੍ਹਦੀ ਮੇਰੀ ਬੇਟੀ ਮੇਰੇ ਕੋਲ ਆ ਬੈਠੀ ਅਤੇ ਕਹਿਣ ਲੱਗੀ, "ਪਾਪਾ ਜੀ, ਹੁਣ ਤਾਂ ਕਈ ਸਾਲਾਂ ਤੋਂ ਘਰ ਵਿਚ ਬਿਜਲੀ ਨਾਲ ਚੱਲਣ ਵਾਲੀ ਮਧਾਣੀ ਵਰਤੋਂ ਵਿਚ ਲੈ ਰਹੇ ਹਾਂ ਫਿਰ ਇਹ ਪੁਰਾਣਾ ਸਾਮਾਨ ਕਿਸ ਲਈ ਸਾਂਭ-ਸਾਂਭ ਕੇ ਰੱਖਦੇ ਹੋ?" ਉੱਤਰ ਵਿਚ ਮੈਂ ਉਸ ਨੂੰ ਕਿਹਾ ਕਿ ਇਹ ਮਧਾਣੀ ਅਤੇ ਇਸ ਨਾਲ ਸੰਬੰਧਿਤ ਸਾਮਾਨ ਇਸ ਲਈ ਰੱਖਿਆ ਹੋਇਆ ਹੈ ਤਾਂ ਜੁ ਤੁਹਾਡੇ ਵਰਗੇ ਉਨ੍ਹਾਂ ਬੱਚਿਆਂ ਨੂੰ (ਜਿਨ੍ਹਾਂ ਦੇ ਜਨਮ ਤੋਂ ਪਹਿਲਾਂ ਅਜਿਹੀ ਮਧਾਣੀ ਦੀ ਵਰਤੋਂ ਲੱਗਭਗ ਬੰਦ ਹੋ ਗਈ ਹੈ) ਇਸ ਮਧਾਣੀ ਦੀ ਬਨਾਵਟ ਅਤੇ ਕਾਰਜਵਿਧੀ ਬਾਰੇ ਸਮਝਾਇਆ ਜਾ ਸਕੇ ਤਾਂ ਜੁ ਗੁਰਬਾਣੀ ਵਿਚ ਸੁਸ਼ੋਭਿਤ ਉਨ੍ਹਾਂ ਬਚਨਾਂ ਦੇ ਭਾਵ-ਅਰਥ ਸਮਝ ਆ ਸਕਣ ਜਿਨ੍ਹਾਂ ਵਿਚ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦੁਆਰਾ ਸ਼ਬਦ ਮਧਾਣੀ ਅਤੇ ਇਸ ਨਾਲ ਸੰਬੰਧਿਤ ਵਸਤਾਂ ਦੇ ਨਾਂਵਾਂ ਦੀ ਵਰਤੋਂ ਕੀਤੀ ਗਈ ਹੈ। ਮੈਂ ਉਸ ਨੂੰ ਜੋ ਸਮਝਾਇਆ ਉਹ ਹੇਠ ਲਿਖੇ ਅਨੁਸਾਰ ਸੀ:-

ਅੱਜ ਤੋਂ ਕਰੀਬ ੫-੬ ਦਹਾਕੇ ਪਹਿਲਾਂ ਤਕ ਲੱਗਭਗ ਸਾਰੇ ਘਰਾਂ ਵਿਚ ਲੱਸੀ ਹੱਥਾਂ ਨਾਲ ਚਲਾਉਣ ਵਾਲੀ ਮਧਾਣੀ ਨਾਲ ਹੀ ਤਿਆਰ ਕੀਤੀ ਜਾਂਦੀ ਸੀ। ਗੁਰਬਾਣੀ ਵਿਚ ਅਜਿਹੀ ਮਧਾਣੀ ਦਾ ਹੀ ਉਲੇਖ ਕੀਤਾ ਗਿਆ ਹੈ। ਘੜਵੰਜੀ, ਚਾਟੀ, ਨੇਤ੍ਰਾ, ਈਟੀਆਂ ਅਤੇ ਕੁੜ ਉਸ ਮਧਾਣੀ ਦਾ ਹੀ ਹਿੱਸਾ ਹੁੰਦੇ ਸਨ। ਚਾਟੀ

*ਪਿੰਡ ਤੇ ਡਾਕ: ਖੁੱਡਾ, ਜ਼ਿਲ੍ਹਾ: ਹੁਸ਼ਿਆਰਪੁਰ (ਪੰਜਾਬ)੧੪੪੩੦੫ ਮੋ. ੯੮੧੫੬-੭੬੪੫੩

ਵਿਚ ਦੁੱਧ ਨੂੰ ਜਾਗ ਲਗਾ ਕੇ ਇਸ ਤੋਂ ਦਹੀਂ ਤਿਆਰ ਕੀਤਾ ਜਾਂਦਾ ਸੀ। ਚਾਟੀ ਦੇ ਮੂੰਹ ਉੱਪਰ ਲੱਕੜ ਦਾ ਇਕ ਢੱਕਣ ਰੱਖਿਆ ਹੁੰਦਾ ਸੀ ਜਿਸ ਦੇ ਵਿਚਕਾਰ ਵਿਚ ਇੱਕ ਛੇਕ ਹੁੰਦਾ ਸੀ। ਇਸ ਢੱਕਣ ਨੂੰ ਕੁੜ ਕਿਹਾ ਜਾਂਦਾ ਸੀ। ਕੁੜ ਦੇ ਛੇਕ ਰਾਹੀਂ ਮਧਾਣੀ ਦਾ ਡੰਡਾ ਚਾਟੀ ਵਿਚ ਉੱਪਰ ਵੱਲ ਨੂੰ ਖੜਾ ਕੀਤਾ ਹੁੰਦਾ ਸੀ। ਘੜਵੰਜੀ ਦੇ ਡੰਡੇ ਨਾਲ ਬੰਨ੍ਹੀ ਰੱਸੀ ਮਧਾਣੀ ਨੂੰ ਸਿੱਧਾ ਰੱਖਣ ਵਿਚ ਮਦਦ ਕਰਦੀ ਸੀ। ਡੰਡੇ ਦੇ ਹੇਠਲੇ ਸਿਰੇ ’ਤੇ ਲੱਕੜ ਦਾ ਇਕ ਕਰਾਸ ਫਿੱਟ ਕੀਤਾ ਹੁੰਦਾ ਸੀ ਜਿਸ ਨੂੰ ਗੁੱਟ ਕਿਹਾ ਜਾਂਦਾ ਸੀ। ਇਹ ਗੁੱਟ ਚਾਟੀ ਵਿਚ ਜਮਾਏ ਦੁੱਧ ਭਾਵ ਦਹੀਂ ਵਿਚ ਡੁੱਬਾ ਰਹਿੰਦਾ ਸੀ। ਮਧਾਣੀ ਨੂੰ ਦਹੀਂ ਵਿਚ ਘੁਮਾਉਣ ਲਈ ਇਸ ਦੇ ਡੰਡੇ ਦੁਆਲੇ ਮੀਟਰ ਕੁ ਲੰਬੀ ਰੱਸੀ ਸਪਰਿੰਗ ਵਾਂਗ ਲਪੇਟੀ ਹੁੰਦੀ ਸੀ ਜਿਸ ਨੂੰ ਨੇਤ੍ਰਾ ਕਿਹਾ ਜਾਂਦਾ ਸੀ। ਨੇਤ੍ਰੇ ਦੇ ਦੋਹਾਂ ਸਿਰਿਆਂ ’ਤੇ ਜੌਂ ਦੀ ਸ਼ਕਲ ਵਰਗੀਆਂ ਲੱਕੜ ਦੀਆਂ ਗੁੱਲੀਆਂ ਬੰਨ੍ਹੀਆਂ ਹੁੰਦੀਆਂ ਸਨ ਜਿਨ੍ਹਾਂ ਨੂੰ ਈਟੀਆਂ ਕਿਹਾ ਜਾਂਦਾ ਸੀ। ਇਨ੍ਹਾਂ ਈਟੀਆਂ ਨੂੰ ਹੱਥਾਂ ਵਿਚ ਫੜ ਕੇ ਨੇਤ੍ਰੇ ਦੀ ਸਹਾਇਤਾ ਨਾਲ ਮਧਾਣੀ ਨੂੰ ਘੜੀ ਦੀਆਂ ਸੂਈਆਂ ਦੇ ਸਹੀ ਦਿਸ਼ਾ ਵਿਚ ਘੁੰਮਣ ਅਤੇ ਇਨ੍ਹਾਂ ਸੂਈਆਂ ਦੇ ਉਲਟ ਦਿਸ਼ਾ ਵਿਚ ਘੁੰਮਣ ਵਾਂਗ ਹੌਲੀ-ਹੌਲੀ ਘੁਮਾ ਕੇ ਦਹੀਂ ਨੂੰ ਰਿੜਕਿਆ ਜਾਂਦਾ ਸੀ ਤਾਂ ਜੋ ਇਸ ਵਿੱਚੋਂ ਮੱਖਣ ਕੱਢਿਆ ਜਾ ਸਕੇ।

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਉਚਾਰੇ ਨਿਮਨ ਸ਼ਬਦ ਵਿਚ ਮਧਾਣੀ ਨਾਲ ਸੰਬੰਧਿਤ ਕਈ ਵਸਤਾਂ ਦੇ ਨਾਂਵਾਂ ਦਾ ਉਲੇਖ ਕੀਤਾ ਗਿਆ ਹੈ:

*ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥*
*ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ॥੧॥*
*ਜਪਹੁ ਤ ਏਕੋ ਨਾਮਾ ॥ ਅਵਰਿ ਨਿਰਾਫਲ ਕਾਮਾ॥੧॥ਰਹਾਉ॥*
*ਇਹੁ ਮਨੁ ਈਟੀ ਹਾਥਿ ਕਰਹੁ ਫੁਨਿ ਨੇਤ੍ਰਉ ਨੀਦ ਨ ਆਵੈ॥*
*ਰਸਨਾ ਨਾਮੁ ਜਪਹੁ ਤਬ ਮਥੀਐ ਇਨ ਬਿਧਿ ਅੰਮ੍ਰਿਤੁ ਪਾਵਹੁ॥੨॥*
*ਮਨੁ ਸੰਪਟੁ ਜਿਤੁ ਸਤ ਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ॥*
*ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬੁ ਰਵਤੁ ਰਹੈ॥੩॥*
*ਕਹਦੇ ਕਹਹਿ ਕਹੇ ਕਹਿ ਜਾਵਹਿ ਤੁਮ ਸਰਿ ਅਵਰੁ ਨ ਕੋਈ॥*
*ਭਗਤਿਹੀਣੁ ਨਾਨਕੁ ਜਨੁ ਜੰਪੈ ਹਉ ਸਾਲਾਹੀ ਸਚਾ ਸੋਈ॥੪॥੧॥ (ਪੰਨਾ ੭੨੮)*

ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਉਚਾਰੇ ਉਕਤ ਸ਼ਬਦ ਵਿਚ ਸੁਸ਼ੋਭਿਤ ‘ਰਹਾਉ’ ਅਤੇ ਈਟੀਆਂ ਨਾਲ ਸੰਬੰਧਿਤ ਪੰਕਤੀਆਂ ਦੇ ਅਰਥ ਕ੍ਰਮਵਾਰ ਹੇਠ ਲਿਖੇ ਅਨੁਸਾਰ ਹਨ :-

(ਹੇ ਭਾਈ! ਜੇ ਪ੍ਰਭੂ ਨੂੰ ਪ੍ਰਸੰਨ ਕਰਨਾ ਹੈ) ਤਾਂ ਸਿਰਫ ਪ੍ਰਭੂ-ਨਾਮ ਹੀ ਜਪੋ (ਸਿਮਰਨ ਛੱਡ ਕੇ ਪ੍ਰਭੂ ਨੂੰ ਪ੍ਰਸੰਨ ਕਰਨ ਦੇ) ਹੋਰ ਸਾਰੇ ਉੱਦਮ ਵਿਅਰਥ ਹਨ।

(ਦੁੱਧ ਰਿੜਕਣ ਵੇਲੇ ਤੁਸੀਂ ਨੇਤ੍ਰੇ ਦੀਆਂ ਈਟੀਆਂ ਹੱਥ ਵਿਚ ਫੜਦੇ ਹੋ) ਆਪਣੇ ਇਸ ਮਨ ਨੂੰ ਵੱਸ ਵਿਚ ਕਰੋ (ਆਤਮਕ ਜੀਵਨ ਦੇ ਵਾਸਤੇ ਇਸ ਤਰ੍ਹਾਂ ਇਹ

ਮਨ-ਰੂਪ) ਈਟੀਆਂ ਹੱਥ ਵਿਚ ਫੜੋ। ਮਾਇਆ ਦੇ ਮੋਹ ਦੀ ਨੀਂਦ (ਮਨ ਉੱਤੇ) ਪ੍ਰਭਾਵ ਨਾ ਪਾਏ- ਇਹ ਹੈ ਨੇਤ੍ਰਾ। ਜੀਭ ਨਾਲ ਪਰਮਾਤਮਾ ਦਾ ਨਾਮ ਜਪੋ (ਜਿਉਂ-ਜਿਉਂ ਨਾਮ ਜਪੋਗੇ, ਤਿਉਂ-ਤਿਉਂ (ਇਹ ਰੋਜ਼ਾਨਾ ਕਿਰਤ-ਕਾਰ-ਰੂਪ ਦੁੱਧ) ਰਿੜਕਦਾ ਰਹੇਗਾ, ਇਨ੍ਹਾਂ ਤਰੀਕਿਆਂ ਨਾਲ ਰੋਜ਼ਾਨਾ ਕਿਰਤ-ਕਾਰ ਕਰਦੇ ਹੋਏ ਹੀ ਨਾਮ ਅੰਮ੍ਰਿਤ ਪ੍ਰਾਪਤ ਕਰ ਲਵੋਗੇ।

ਮਧਾਣੀ ਦਾ ਦ੍ਰਿਸ਼ਟਾਂਤ ਦੇ ਕੇ ਭਗਤ ਕਬੀਰ ਜੀ ਨਿਮਨ ਸ਼ਬਦ ਰਾਹੀਂ ਉਪਦੇਸ਼ ਕਰਦੇ ਹਨ ਕਿ ਪ੍ਰਭੂ ਮਿਲਾਪ ਲਈ ਸਿਮਰਨ ਸਹਿਜ ਅਵਸਥਾ ਵਿਚ ਰਹਿ ਕੇ ਹੀ ਕਰਨਾ ਚਾਹੀਦਾ ਹੈ:

*ਸਨਕ ਸਨੰਦ ਅੰਤੁ ਨਹੀ ਪਾਇਆ॥*
*ਬੇਦ ਪੜੇ ਪੜਿ ਬ੍ਰਹਮੇ ਜਨਮੁ ਗਵਾਇਆ॥੧॥*
*ਹਰਿ ਕਾ ਬਿਲੋਵਨਾ ਬਿਲੋਵਹੁ ਮੇਰੇ ਭਾਈ॥*
*ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ॥੧॥ਰਹਾਉ॥*
*ਤਨੁ ਕਰਿ ਮਟੁਕੀ ਮਨ ਮਾਹਿ ਬਿਲੋਈ॥*
*ਇਸੁ ਮਟੁਕੀ ਮਹਿ ਸਬਦੁ ਸੰਜੋਈ॥੨॥*
*ਹਰਿ ਕਾ ਬਿਲੋਵਨਾ ਮਨ ਕਾ ਬੀਚਾਰਾ॥*
*ਗੁਰ ਪ੍ਰਸਾਦਿ ਪਾਵੈ ਅੰਮ੍ਰਿਤ ਧਾਰਾ॥੩॥*
*ਕਹੁ ਕਬੀਰ ਨਦਰਿ ਕਰੇ ਜੇ ਮੀਂਰਾ॥*
*ਰਾਮ ਨਾਮ ਲਗਿ ਉਤਰੇ ਤੀਰਾ ॥੪॥* *(ਪੰਨਾ ੪੭੮)*

ਅਰਥ ਹਨ:- ਸਨਕ ਸਨੰਦ (ਆਦਿਕ ਬ੍ਰਹਮਾਂ ਦੇ ਪੁੱਤਰਾਂ) ਨੇ ਭੀ (ਪਰਮਾਤਮਾ ਦੇ ਗੁਣਾਂ ਦਾ) ਅੰਤ ਨਹੀਂ ਲੱਭਾ, ਉਨ੍ਹਾਂ ਨੇ ਬ੍ਰਹਮਾਂ ਦੇ ਰਚੇ ਵੇਦ ਪੜ੍ਹ-ਪੜ੍ਹ ਹੀ ਉਮਰ (ਵਿਅਰਥ) ਗਵਾ ਲਈ॥੧॥ ਹੇ ਮੇਰੇ ਵੀਰ! ਮੁੜ-ਮੁੜ ਪਰਮਾਤਮਾ ਦਾ ਸਿਮਰਨ ਕਰੋ, ਸਹਿਜ ਅਵਸਥਾ ਵਿਚ ਟਿਕ ਕੇ ਸਿਮਰਨ ਕਰੋ ਤਾਂ ਜੋ (ਇਸ ਉੱਦਮ ਦਾ) ਤੱਤ ਹੱਥੋਂ ਜਾਂਦਾ ਨਾਂਹ ਰਹੇ (ਭਾਵ, ਪ੍ਰਭੂ ਮਿਲਾਪ ਬਣ ਸਕੇ)॥ਰਹਾਉ॥ ਹੇ ਭਾਈ! ਆਪਣੇ ਸਰੀਰ ਨੂੰ ਚਾਟੀ ਬਣਾਓ (ਭਾਵ, ਸਰੀਰ ਦੇ ਅੰਦਰੋਂ ਹੀ ਜੋਤ ਲੱਭਣੀ ਹੈ) ਮਨ ਨੂੰ ਭਟਕਣ ਤੋਂ ਬਚਾਈ ਰੱਖੋ। ਇਹ ਮਧਾਣੀ ਬਣਾਓ; ਇਸ (ਸਰੀਰ-ਰੂਪ) ਚਾਟੀ ਵਿਚ (ਸਤਿਗੁਰੂ ਦਾ) ਸ਼ਬਦ-ਰੂਪ ਜਾਗ ਲਾਓ (ਜੋ ਸਿਮਰਨ-ਰੂਪ ਦੁੱਧ ਵਿੱਚੋਂ ਪ੍ਰਭੂ-ਮਿਲਾਪ ਦਾ ਤੱਤ ਕੱਢਣ ਵਿਚ ਸਹਾਇਤਾ ਕਰੇ॥੨॥ ਜੋ ਮਨੁੱਖ ਆਪਣੇ ਮਨ ਵਿਚ ਪ੍ਰਭੂ ਦੀ ਯਾਦ-ਰੂਪ ਰਿੜਕਣ ਦਾ ਆਹਰ ਕਰਦਾ ਹੈ ਉਸ ਨੂੰ ਸਤਿਗੁਰੂ ਦੀ ਕਿਰਪਾ ਨਾਲ (ਹਰਿ-ਨਾਮ ਰੂਪ) ਅੰਮ੍ਰਿਤ ਦਾ ਸੋਮਾ ਪ੍ਰਾਪਤ ਹੋ ਜਾਂਦਾ ਹੈ॥੩॥ ਹੇ ਕਬੀਰ! ਅਸਲ ਗੱਲ ਇਹ ਹੈ ਕਿ ਜਿਸ ਮਨੁੱਖ ਉੱਤੇ ਪਾਤਸ਼ਾਹ ਮਿਹਰ ਕਰਦਾ ਹੈ ਉਹ ਪਰਮਾਤਮਾ ਦਾ ਨਾਮ ਸਿਮਰ ਕੇ (ਸੰਸਾਰ-ਸਮੁੰਦਰ ਦੇ) ਪਾਰਲੇ ਕੰਢੇ ਜਾ ਲੱਗਦਾ ਹੈ॥੪॥

ਮਧਾਣੀ ਨਾਲ ਦਹੀਂ ਰਿੜਕਣ ਦੀ ਕ੍ਰਿਆ ਦਾ ਉਦਾਹਰਨ ਦੇ ਕੇ ਸਾਡੇ ਮਾਰਗ

ਦਰਸ਼ਨ ਲਈ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਦੁਆਰਾ ਅਨੇਕ ਬਚਨ ਉਚਾਰੇ ਗਏ ਹਨ ਜਿਨ੍ਹਾਂ ਵਿੱਚੋਂ ਕੁਝ ਹੇਠ ਲਿਖੇ ਅਨੁਸਾਰ ਹਨ :

*-ਜਲੁ ਬਿਲੋਵੈ ਜਲੁ ਮਥੈ ਤਤੁ ਲੋੜੈ ਅੰਧੁ ਅਗਿਆਨਾ॥*
*ਗੁਰਮਤੀ ਦਧਿ ਮਥੀਐ ਅੰਮ੍ਰਿਤੁ ਪਾਈਐ ਨਾਮੁ ਨਿਧਾਨਾ॥*
*ਮਨਮੁਖ ਤਤੁ ਨ ਜਾਣਨੀ ਪਸੂ ਮਾਹਿ ਸਮਾਨਾ॥* *(ਪੰਨਾ ੧੦੦੯)*
*-ਸਾਕਤ ਕਰਮ ਪਾਣੀ ਜਿਉ ਮਥੀਐ ਨਿਤ ਪਾਣੀ ਝੋਲ ਝੁਲਾਰੇ॥*
*ਮਿਲਿ ਸਤਸੰਗਤਿ ਪਰਮ ਪਦੁ ਪਾਇਆ ਕਢਿ ਮਾਖਨ ਕੇ ਗਟਕਾਰੇ॥*
*(ਪੰਨਾ ੯੮੨)*
*-ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥*
*ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ॥* *(ਪੰਨਾ ੧੪੨੫)*
*-ਮੇਰੇ ਰਾਮ ਐਸਾ ਖੀਰੁ ਬਿਲੋਈਐ॥*
*ਗੁਰਮਤਿ ਮਨੂਆ ਅਸਥਿਰੁ ਰਾਖਹੁ ਇਨ ਬਿਧਿ ਅੰਮ੍ਰਿਤੁ ਪੀਓਈਐ॥*
*(ਪੰਨਾ ੩੩੨)*

ਉਪਰੋਕਤ ਬਚਨਾਂ ਵਿਚ ਆਏ ਸ਼ਬਦ ਤਤੁ, ਦਧਿ, ਖੀਰੁ ਅਤੇ ਨਿਧਾਨਾ ਦੇ ਅਰਥ ਹੇਠ ਲਿਖੇ ਅਨੁਸਾਰ ਹਨ:-

ਤਤੁ ਦੇ ਅਰਥ ਹਨ: ਮੱਖਣ
ਦਧਿ ਦੇ ਅਰਥ ਹਨ: ਦਹੀਂ
ਖੀਰੁ ਦੇ ਅਰਥ ਹਨ: ਦੁੱਧ
ਨਿਧਾਨਾ ਦੇ ਅਰਥ ਹਨ: ਖ਼ਜ਼ਾਨਾ

ਇਹ ਅਰਥ ਗੁਰਬਾਣੀ ਅੰਦਰ ਸੁਸ਼ੋਭਿਤ ਉਕਤ ਅਨਮੋਲ ਬਚਨਾਂ ਦੇ ਭਾਵ ਅਰਥ ਸਮਝਣ ਵਿਚ ਸਹਾਈ ਹੋ ਸਕਦੇ ਹਨ।

ਆਪਣੀ ਬੇਟੀ ਨੂੰ ਮੈਂ ਦੱਸਿਆ ਕਿ ਗੁਰਬਾਣੀ ਦੇ ਜਿਹੜੇ ਅਰਥ ਮੈਂ ਉਸ ਨੂੰ ਦੱਸੇ ਹਨ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਅਨੁਸਾਰ ਹਨ ਜਿਸ ਦੇ ਟੀਕਾਕਾਰ ਪ੍ਰੋ. ਸਾਹਿਬ ਸਿੰਘ ਹਨ।

ਇਨ੍ਹਾਂ ਕੁ ਸਮਝਾਉਣ ਉਪਰੰਤ ਮੈਂ ਉਸ ਨੂੰ ਦੱਸਿਆ ਕਿ ਸਾਡੇ ਮਾਤਾ ਜੀ ਦੱਸਿਆ ਕਰਦੇ ਸਨ ਕਿ ਉਹ ਸਿਰਫ ਪ੍ਰਾਇਮਰੀ ਸਕੂਲ ਤਕ ਹੀ ਪੜ੍ਹੇ ਸਨ ਕਿਉਂ ਕਿ ਉਦੋਂ ਬਹੁਤ ਘੱਟ ਲੜਕੀਆਂ ਨੂੰ ਸਕੂਲ ਭੇਜਿਆ ਜਾਂਦਾ ਸੀ। ਜਦ ਉਨ੍ਹਾਂ ਤੋਂ ਪੁੱਛੀਦਾ ਸੀ ਕਿ ਇੰਨਾ ਘੱਟ ਪੜ੍ਹੇ ਹੁੰਦੇ ਹੋਏ ਵੀ ਉਨ੍ਹਾਂ ਨੂੰ ਇੰਨੀ ਗੁਰਬਾਣੀ ਕਿਸ ਤਰ੍ਹਾਂ ਯਾਦ ਹੈ ਤਾਂ ਉਹ ਜਵਾਬ ਦਿੰਦੇ ਸਨ ਕਿ ਇਹ ਸਭ ਉਨ੍ਹਾਂ ਦੇ ਪਿਤਾ ਜੀ (ਸਾਡੇ ਨਾਨਾ ਜੀ) ਦੀ ਦੇਣ ਹੈ। ਮੈਂ ਆਪਣੇ ਮਨ ਵਿਚ ਇਹ ਵੀ ਸੋਚ ਰਿਹਾ ਸੀ ਕਿ ਆਪਣੇ ਵੱਡਿਆਂ ਦੇ ਮੁਕਾਬਲੇ ਅਸੀਂ ਵਿੱਦਿਅਕ ਯੋਗਤਾ ਤਾਂ ਭਾਵੇਂ ਬਹੁਤ ਜਿਆਦਾ ਹਾਸਲ ਕਰ ਲਈ ਹੈ ਪਰੰਤੂ ਸਾਡੇ ਵਿੱਚੋਂ ਬਹੁਤਿਆਂ ਵਿਚ ਇਹ ਕਮੀ ਹੈ ਕਿ ਆਪਣੇ ਬਜ਼ੁਰਗਾਂ ਵਾਂਗ ਅਸੀਂ ਆਪਣੇ ਬੱਚਿਆਂ ਨੂੰ ਗੁਰਬਾਣੀ ਨਾਲ ਨਹੀਂ ਜੋੜ ਰਹੇ। ■

# ਨਵੰਬਰ ੧੯੮੪ ਅਤੇ ਸ੍ਰੀ ਬਜਰੰਗ ਸਿੰਘ

*-ਮੁਲਾਕਾਤੀ: ਸ. ਜਸਵੰਤ ਸਿੰਘ**

ਨਵੰਬਰ ੧੯੮੪ ਦੇ ਦੁਖੀਏ ਪਰਵਾਰਾਂ ਨੂੰ ਮਿਲਣ ਦੇ ਸੰਬੰਧ ਵਿਚ ਮੈਂ ਕਈ ਵਾਰ ਦਿੱਲੀ ਗਿਆ। ਉੱਥੇ ਉਨ੍ਹਾਂ ਦੀਆਂ ਦਰਦ ਭਰੀਆਂ ਕਹਾਣੀਆਂ ਸੁਣੀਆਂ। ਮੈਂ ਹੈਰਾਨ ਹੋ ਰਿਹਾ ਸੀ ਕਿ ਬੰਦਿਆਂ ਦੇ ਸਾਹਮਣੇ ਬੰਦਿਆਂ ਦਾ ਕਤਲ ਹੋ ਰਿਹਾ ਸੀ ਤੇ ਕਿਸੇ ਨੇ ਸਿੱਖਾਂ ਦੀ ਬਾਂਹ ਹੀ ਨਾ ਫੜੀ। ਪਰ ਕਿਸੇ ਚੀਜ਼ ਦਾ ਦੁਨੀਆ ਵਿਚ ਕਦੇ ਬੀਜ ਨਸ਼ਟ ਨਹੀਂ ਹੁੰਦਾ। ਸੋ ਜੋ ਕਿਸੇ ਨੇ ਸਿੱਖਾਂ ਦੀ ਬਾਂਹ ਫੜੀ, ਉਹ ਸਨ ਸ੍ਰੀ ਬਜਰੰਗ ਸਿੰਘ ਐਡਵੋਕੇਟ। ਉਨ੍ਹਾਂ ਦਾ ਸਾਰਾ ਪਰਵਾਰ ਵਕੀਲੀ ਪੇਸ਼ਾ ਕਰਦਾ ਹੈ। ਸ੍ਰੀ ਬਜਰੰਗ ਸਿੰਘ ਦਾ ਪਿਛਲਾ ਪਿੰਡ ਚਿੜੀ ਜ਼ਿਲ੍ਹਾ ਰੋਹਤਕ (ਹਰਿਆਣਾ) ਸੀ ਅਤੇ ਇਹ ਸਤਨਾਮੀਏ ਸੰਸਥਾ ਨਾਲ ਜੁੜੇ ਹੋਏ ਸਨ। ਇਨ੍ਹਾਂ ਨੇ ਸਿੱਖਾਂ ਦੀ ਸਹਾਇਤਾ ਕਰਨ ਲੱਗਿਆਂ, ਇਹ ਨਹੀਂ ਸੋਚਿਆ ਕਿ ਜੇ ਮੈਂ ਇਨ੍ਹਾਂ ਸਿੱਖਾਂ ਨੂੰ ਗੋਲੀ ਵੱਜਣ ਤੋਂ ਬਚਾਉਂਦਾ ਹਾਂ ਤਾਂ ਮੈਨੂੰ ਵੀ ਗੋਲੀ ਵੱਜ ਸਕਦੀ ਹੈ। ਜੇ ਮੈਂ ਇਨ੍ਹਾਂ ਦੀ ਜਾਨ ਬਚਾਉਂਦਾ ਹਾਂ, ਤਾਂ ਮੇਰੀ ਜਾਨ ਵੀ ਖ਼ਤਰੇ ਵਿਚ ਪੈ ਸਕਦੀ ਹੈ। ਜੇ ਮੈਂ ਮਕਾਨ ਸੜਦੇ ਬਚਾਉਂਦਾ ਹਾਂ, ਤਾਂ ਮੇਰਾ ਮਕਾਨ ਵੀ ਸੜ ਸਕਦਾ ਹੈ। ਪਰ ਉਨ੍ਹਾਂ ਨੇ ਇਨ੍ਹਾਂ ਗੱਲਾਂ ਦੀ ਪਰਵਾਹ ਨਾ ਕੀਤੀ, ਸਗੋਂ ਉਨ੍ਹਾਂ ਪਰਵਾਰਾਂ ਲਈ ਲੰਗਰ-ਪਾਣੀ ਦਾ ਪ੍ਰਬੰਧ ਵੀ ਕੀਤਾ। ਇਸੇ ਕਰਕੇ ਸਰਕਾਰ ਨੇ ਉਸ ਦੇ ਘਰ ਇਨਕਮ ਟੈਕਸ ਵਿਭਾਗ ਦੇ ਕਰਮਚਾਰੀ ਭੇਜੇ ਅਖੇ! ਇਹ ਸਾਰਾ ਖਰਚ ਕਿੱਥੋਂ ਤੇ ਕਿਸ ਤਰ੍ਹਾਂ ਕਰ ਰਿਹਾ ਹੈ? ਜੋ ਬਚਿਆ, ਉਸ ਨੂੰ ਕਾਰਪੋਰੇਸ਼ਨ ਦਿੱਲੀ ਵੱਲੋਂ ਗ਼ੈਰ-ਕਾਨੂੰਨੀ ਢੰਗ ਨਾਲ ਸਾੜ ਦਿੱਤਾ ਗਿਆ। ਅੱਧਾ ਮਕਾਨ ਵੀ ਤੋੜ ਦਿੱਤਾ ਗਿਆ।

ਸ੍ਰੀ ਬਜਰੰਗ ਸਿੰਘ ਸਤਨਾਮੀ ਸੰਸਥਾ ਦੇ ਆਗੂ ਸਨ। ਇਹ ਸੰਸਥਾ ਭਗਤ ਕਬੀਰ ਜੀ ਦੇ ਨਾਂ 'ਤੇ ਹੈ। ਐਡਵੋਕੇਟ ਬਜਰੰਗ ਸਿੰਘ ਨੇ ਵੀ ਭਗਤ ਕਬੀਰ ਜੀ ਦੇ ਪਾਏ ਪੂਰਨਿਆਂ 'ਤੇ ਚੱਲਦੇ ਹੋਏ ਆਪਣਾ ਸਭ ਕੁਝ ਨਵੰਬਰ ੧੯੮੪ ਦੇ ਸਿੱਖ ਕਤਲ-ਏ-ਆਮ ਦੇ ਪੀੜਤਾਂ ਦੀ ਲੋੜ ਲਈ ਵਾਰ ਦਿੱਤਾ। ਉਨ੍ਹਾਂ ਨੇ ਆਪਣਾ ਨਫਾ-ਨੁਕਸਾਨ ਨਾ ਸੋਚਿਆ। ਇਹੋ ਜਿਹੇ ਲੋਕਾਂ ਨੂੰ ਜਿੰਨਾ ਵੀ ਸਿਰ ਝੁਕਾਈਏ, ਉਹ ਥੋੜ੍ਹਾ ਹੈ। ਸ੍ਰੀ ਬਜਰੰਗ ਸਿੰਘ ਜੀ ਨੇ ਵੀ ਭਗਤ ਕਬੀਰ ਜੀ ਦੇ ਪੈਰੋਕਾਰ ਹੋਣ ਕਰਕੇ ਉਨ੍ਹਾਂ ਵਰਗਾ ਹੀ ਰੋਲ ਨਿਭਾਇਆ। ਉਨ੍ਹਾਂ ਨੇ ਆਪ ਖਰਚਾ ਕਰ ਕੇ ਨੌਜਵਾਨ ਲੜਕੀਆਂ ਤੇ ਕੁਝ ਵਿਧਵਾਵਾਂ ਦੇ ਵਿਆਹ ਕੀਤੇ। ਇਨ੍ਹਾਂ ਲੜਕੀਆਂ ਦੀ ਕੁੱਲ ਗਿਣਤੀ ੬੯ ਹੈ।

*ਪਲਾਟ ਨੰ: ੨੬੦, ਗਲੀ ਨੰ: ੫, ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ। ਫ਼ੋਨ :੦੧੮੩-੨੪੯੧੭੪੩

ਐਸ. ਐਚ. ਬਾਵਾ ਪੱਤਰਕਾਰ 'ਅਜੀਤ' ਅਖ਼ਬਾਰ ਦੀ ਰਿਪੋਰਟ ਪੜ੍ਹ ਕੇ ਮੈਂ ਸ੍ਰੀ ਬਜਰੰਗ ਸਿੰਘ ਦੇ ਪਰਵਾਰ ਨੂੰ ਮਿਲਣ ਦਾ ਮਨ ਬਣਾਇਆ, ਜਿਨ੍ਹਾਂ ਨੇ ਨਵੰਬਰ ੧੯੮੪ ਦੇ ਸਿੱਖ ਕਤਲ-ਏ-ਆਮ ਵਿਚ ਸਿੱਖਾਂ ਦੀ ਬਹੁਤ ਵੱਡੇ ਪੱਧਰ 'ਤੇ ਸਹਾਇਤਾ ਕੀਤੀ ਸੀ। ਮੈਂ ਆਪਣੇ ਪੋਤਰੇ ਸਿਮਰਨਜੀਤ ਸਿੰਘ ਨੂੰ ਨਾਲ ਲੈ ਕੇ ਸ੍ਰੀ ਅੰਮ੍ਰਿਤਸਰ ਤੋਂ ਸ਼ਾਮ ੬:੦੦ ਵਜੇ ਟ੍ਰੇਨ ਰਾਹੀਂ ਦਿੱਲੀ ਲਈ ਰਵਾਨਾ ਹੋਇਆ ਅਤੇ ਅਸੀਂ ਰਾਤ ੧੧:੦੦ ਵਜੇ ਦਿੱਲੀ ਸਟੇਸ਼ਨ 'ਤੇ ਪਹੁੰਚੇ ਅਤੇ ਗੁਰਦੁਆਰਾ ਸੀਸ ਗੰਜ ਸਾਹਿਬ ਵਿਖੇ ਗਏ। ਰਾਤ 'ਗੁਰੂ ਤੇਗ ਬਹਾਦਰ ਨਿਵਾਸ' ਵਿਚ ਬਿਤਾਈ। ਸਵੇਰੇ ੭ ਵਜੇ ਅਸੀਂ ਗੁਰਦੁਆਰਾ ਸਾਹਿਬ ਦੇ ਦਰਸ਼ਨ ਕਰ ਕੇ ਸ੍ਰੀ ਬਜਰੰਗ ਸਿੰਘ ਦੇ ਘਰ ਵੱਲ ਚੱਲ ਪਏ। ੮:੦੦ ਵਜੇ ਦੇ ਕਰੀਬ ਅਸੀਂ ਉਨ੍ਹਾਂ ਦੇ ਘਰ ਪਹੁੰਚੇ। ਉੱਥੇ ਪਹੁੰਚ ਕੇ ਅਸੀਂ ਬਜਰੰਗ ਸਿੰਘ ਦੇ ਛੋਟੇ ਭਰਾ ਧੁਰੇਂਦਰ ਸਿੰਘ ਅਤੇ ਭੈਣ ਵਿਦਿਆ ਮਲਿਕ ਨੂੰ ਮਿਲੇ। ਸ੍ਰੀ ਧੁਰੇਂਦਰ ਸਿੰਘ ਨੇ ਸਾਨੂੰ ਆਪਣੇ ਘਰ ਦੇ ਦੋ ਵੱਡੇ ਕਮਰੇ ਦਿਖਾਏ, ਜਿਨ੍ਹਾਂ ਵਿਚ ਸਿੱਖਾਂ ਦੇ ਪਰਵਾਰ ਨੂੰ ਬਚਾ ਕੇ ਰੱਖਿਆ ਸੀ। ਉਨ੍ਹਾਂ ਨੇ ਆਪਣੇ ਘਰ ਦੇ ਸਾਹਮਣੇ ਵਾਲੀ ਦਵਾਈਆਂ ਦੀ ਦੁਕਾਨ ਦਿਖਾਈ, ਜਿਸ ਦੇ ਸਿੱਖ ਮਾਲਕ ਅਤੇ ਉਸ ਦੇ ਦੋ ਪੁੱਤਰਾਂ ਨੂੰ ਗੁੰਡਿਆਂ ਤੋਂ ਬਚਾਇਆ ਸੀ। ਉਨ੍ਹਾਂ ਮਕਾਨ ਦਾ ਉਹ ਹਿੱਸਾ ਦਿਖਾਇਆ, ਜਿਸ ਨੂੰ ਗੁੰਡਿਆਂ ਦੁਆਰਾ ਅੱਗ ਲਗਾ ਦਿੱਤੀ ਗਈ ਸੀ ਤੇ ਤੋੜ-ਭੰਨ ਵੀ ਕੀਤੀ ਗਈ। ਫਿਰ ਉਨ੍ਹਾਂ ਨੇ ਕਿਹਾ ਕਿ, "ਮੈਂ ਅੱਜ ਕਚਹਿਰੀ ਜ਼ਰੂਰੀ ਕੰਮ ਜਾਣਾ ਹੈ, ਤੁਸੀਂ ਕੱਲ੍ਹ ਮੇਰੇ ਕੋਲ ਆਉਣਾ, ਮੈਂ ਤੁਹਾਨੂੰ ਉਹ ਫ਼ਾਈਲ ਦੇ ਦੇਵਾਂਗਾ, ਜਿਸ ਵਿਚ ਸਾਰੀ ਜਾਣਕਾਰੀ ਹੈ। ਦੂਜੇ ਦਿਨ ਅਸੀਂ ਸ਼ਾਮ ੫:੦੦ ਵਜੇ ਕੇ ਕਰੀਬ ਉਨ੍ਹਾਂ ਘਰ ਫਿਰ ਗਏ। ਸ੍ਰੀ ਧੁਰੇਂਦਰ ਸਿੰਘ ਨੇ ਸਾਨੂੰ ਫਾਈਲ ਦੇ ਦਿੱਤੀ। ਉੱਥੇ ਸ੍ਰੀ ਬਜਰੰਗ ਸਿੰਘ ਜੀ ਦੀ ਵੱਡੀ ਲੜਕੀ ਹਿਮਾਨਤਿਕਾ ਸਿੰਘ ਵੀ ਮਿਲੀ। ਜਦੋਂ ਅਸੀਂ ਉੱਥੇ ਉਨ੍ਹਾਂ ਦੀ ਭੈਣ ਵਿਦਿਆ ਸਿੰਘ ਮਲਿਕ ਤੋਂ ਗਹਿਣੇ ਵੇਚੇ ਜਾਣ ਅਤੇ ਜ਼ਮੀਨ ਗਹਿਣੇ ਰੱਖਣ ਬਾਰੇ ਪੁੱਛਿਆ, ਤਾਂ ਉਨ੍ਹਾਂ ਦੀ ਵੱਡੀ ਬੇਟੀ ਨੇ ਦੱਸਿਆ ਕਿ ਨਾ ਜ਼ਮੀਨ ਗਹਿਣੇ ਰੱਖੀ ਤੇ ਨਾ ਹੀ ਗਹਿਣੇ ਵੇਚੇ ਸਨ। ਮੇਰੀ ਮਾਂ ਦੇ ਗਹਿਣੇ ਉਨ੍ਹਾਂ ਕੋਲ ਹਨ, ਭੈਣਾਂ ਦੇ ਵੇਚਣ ਦਾ ਤਾਂ ਸਵਾਲ ਹੀ ਨਹੀਂ। ਮੇਰੇ ਪਿਤਾ ਜੀ ਨੇ ਆਪਣੀ ੨੧ ਸਾਲ ਦੀ ਕਮਾਈ ਲੋਕ ਭਲਾਈ ਲਈ ਲਗਾ ਦਿੱਤੀ। ਇਸ ਦੀ ਪੁਸ਼ਟੀ ਅਸੀਂ ਸ੍ਰੀ ਅੰਮ੍ਰਿਤਸਰ ਆ ਕੇ ਸ੍ਰੀ ਬਜਰੰਗ ਸਿੰਘ ਦੀ ਪਤਨੀ ਸ੍ਰੀਮਤੀ ਚੰਚਲ ਜੀ ਨਾਲ ਫ਼ੋਨ 'ਤੇ ਗੱਲ ਕਰ ਕੇ ਕਰ ਲਈ।

੩੧ ਅਕਤੂਬਰ ਨੂੰ ਇੰਦਰਾ ਗਾਂਧੀ ਦਾ ਕਤਲ ਹੋ ਜਾਣ ਦੀ ਖ਼ਬਰ ਤੋਂ ਬਾਅਦ ਸ੍ਰੀ ਬਜਰੰਗ ਸਿੰਘ ਤਿੰਨੇ ਵਕੀਲ ਪਿਓ-ਪੁੱਤਰ ਘਰ ਆ ਗਏ। ਦਿੱਲੀ ਬੰਦ ਹੋ ਰਹੀ ਸੀ। ਸਾਰੇ ਪਰਵਾਰ ਮੈਂਬਰ ਘਰ ਦੀ ਬਾਲਕੋਨੀ ਵਿਚ ਬੈਠੇ ਹੋਏ ਸੀ। ਘਰ ਦੇ ਸਾਹਮਣੇ ਇਕ ਸਿੱਖ ਡਾਕਟਰ ਕੁਲਜੀਤ ਸਿੰਘ ਦਾ ਕਲੀਨਿਕ ਹੈ। ਉਸ ਦੇ ਦੋ ਬੇਟੇ ਡਾ. ਗੁਰਜੀਤ ਸਿੰਘ ਅਤੇ ਸ. ਰਵਿੰਦਰ ਸਿੰਘ ਜਿਹੜੇ ਉਸ ਵੇਲੇ ਕ੍ਰਮਵਾਰ ੧੯ ਅਤੇ

੨੨ ਵਰ੍ਹਿਆਂ ਦੇ ਸਨ, ਉਨ੍ਹਾਂ ਦੇ ਨਾਲ ਦੁਕਾਨ 'ਤੇ ਸਨ। ਹਾਲਾਤ ਖ਼ਰਾਬ ਹੋ ਰਹੇ ਸਨ। ਹਜ਼ੂਮ ਦੀ ਅਵਾਜ਼ ਸੁਣ ਕੇ ਡਾਕਟਰ ਨੇ ਕਲੀਨਿਕ ਦਾ ਸ਼ਟਰ ਸੁੱਟ ਲਿਆ ਤਾਂ ਸ਼ਟਰ ਖੜਕਾਉਣ 'ਤੇ ਵੀ ਸ਼ਟਰ ਨਾ ਖੁੱਲ੍ਹਿਆ। ਹਜ਼ੂਮ ਵੱਲੋਂ ਇਕ ਲੱਕੜ ਫੜ ਕੇ ਅੱਗ ਲਾਉਣ ਲਈ ਕੱਪੜਾ ਬੰਨ੍ਹਿਆ ਤੇ ਅੱਗ ਲਗਾ ਦੇਣ ਦੀ ਤਿਆਰੀ ਵੇਖ ਕੇ ਸ੍ਰੀ ਬਜਰੰਗ ਸਿੰਘ ਹੇਠਾਂ ਉਤਰੇ ਅਤੇ ਉਨ੍ਹਾਂ ਨੇ ਹਜ਼ੂਮ ਦਾ ਸਾਹਮਣਾ ਕੀਤਾ। ਸ੍ਰੀ ਧੁਰੇਂਦਰ ਸਿੰਘ ਦੱਸਦੇ ਹਨ ਕਿ ਉਨ੍ਹਾਂ ਦੇ ਵੱਡੇ ਭਰਾ ਦੀ ਸ਼ਖ਼ਸੀਅਤ ਹੀ ਐਸੀ ਸੀ ਕਿ ਹਜ਼ਾਰਾਂ ਲੋਕਾਂ ਵਿਚ ਖੜ੍ਹੇ ਵੱਖਰੇ ਨਜ਼ਰ ਆਉਂਦੇ। ਹਜ਼ੂਮ ਨੇ ਥੋੜ੍ਹੀ ਨਾਂਹ-ਨੁਕਰ ਕੀਤੀ ਪਰ ਅਗਾਂਹ ਤੁਰ ਗਏ। ਇੰਝ ਡਾਕਟਰ ਅਤੇ ਉਨ੍ਹਾਂ ਦੇ ਦੋਵੇਂ ਬੇਟੇ ਬਚ ਗਏ ਪਰ ਲੁੱਟਮਾਰ ਸ਼ੁਰੂ ਹੋ ਚੁੱਕੀ ਸੀ। ਸਾਰਾ ਕੁਝ ਅਸੀਂ ਦੇਖ ਨਾ ਸਕੇ ਤੇ ਸਾਰੇ ਪਰਵਾਰ ਨੇ ਫੈਸਲਾ ਲਿਆ ਕਿ ਸਿੱਖਾਂ ਦੇ ਪਰਵਾਰਾਂ ਨੂੰ ਕਿਸ ਤਰ੍ਹਾਂ ਬਚਾਇਆ ਜਾਏ। ਕੁਝ ਦੇਰ ਵਿਚ ੯੦ ਪਰਵਾਰ ਉਨ੍ਹਾਂ ਦੇ ਘਰ ਦੇ ਵੱਡੇ ਹਾਲ ਵਿਚ ਪੁੱਜ ਗਏ, ਹਾਲਾਤ ਖ਼ਰਾਬ ਹੋ ਰਹੇ ਸਨ। ਪੁਲਿਸ ਖੁੱਲ੍ਹੇਆਮ ਹਮਲਾਵਰਾਂ ਦੇ ਨਾਲ ਸੀ। ਪੁਲਿਸ ਵੱਲੋਂ ਤਾਂ ਆਪਣੀਆਂ ਪਿਸਤੌਲਾਂ ਵੀ ਹਜ਼ੂਮ ਨੂੰ ਵੰਡੀਆਂ ਸਨ। ਪੁਲਿਸ ਦੀ ਮੌਜੂਦਗੀ ਵਿਚ ਅੱਗਾਂ ਲਾਈਆਂ ਗਈਆਂ । ਸ੍ਰੀ ਬਜਰੰਗ ਸਿੰਘ ਨੇ ੩੧ ਅਕਤੂਬਰ ਦੀ ਰਾਤ ਨੂੰ ਏ. ਸੀ. ਪੀ ਨੂੰ ਪੱਤਰ ਲਿਖਿਆ ਕਿ ਉਨ੍ਹਾਂ ਨੂੰ ਸਬਜ਼ੀ ਮੰਡੀ ਥਾਣੇ ਅੰਦਰ ਕੈਂਪ ਲਾਉਣ ਦੀ ਆਗਿਆ ਦਿੱਤੀ ਜਾਵੇ। ਕੈਂਪ ਲਈ ਸਰਕਾਰੀ ਜਾਂ ਗੈਰ-ਸਰਕਾਰੀ ਮਦਦ ਦੀ ਲੋੜ ਨਹੀਂ, ਸਾਰੇ ਖਰਚੇ ਉਹ ਖ਼ੁਦ ਕਰਨਗੇ। ਚੰਗੇ ਭਾਗੀਂ ਇਜਾਜ਼ਤ ਮਿਲ ਗਈ। ਟਰਾਂਸਪੋਰਟ ਦੇ ਧੰਦੇ ਨਾਲ ਸੰਬੰਧਿਤ ਸਾਰੇ ਡਰਾਈਵਰ, ਕਲੀਨਰ, ਹੈਲਪਰ ਆਦਿ ਸਾਹਮਣੇ ਇਕ ਮਕਾਨ ਵਿਚ ਰੱਖੇ ਹੋਏ ਸਨ। ਸਾਰੀਆਂ ੨੦ ਗੱਡੀਆਂ ਸਿੱਖਾਂ ਨੂੰ ਬਚਾ ਕੇ ਲਿਆਉਣ ਵਿਚ ਲੱਗ ਗਈਆਂ। ਦਾਅਵਾ ਨਹੀਂ ਸਰਕਾਰੀ ਰਿਕਾਰਡ ਕਹਿੰਦਾ ਹੈ ਕਿ ੨੫੦੦ ਪਰਵਾਰਾਂ ਨੂੰ ਬਚਾਇਆ। ਸ੍ਰੀਮਤੀ ਵਿਦਿਆ ਸਿੰਘ ਮਲਿਕ ਦੱਸਦੇ ਹਨ ਕਿ ਥਾਣੇ ਵਿਚ ਕੈਂਪ ਲਾਉਣ ਦੇ ਆਦੇਸ਼ ਮਿਲੇ ਤਾਂ ਅਸੀਂ ਥਾਣੇ 'ਤੇ ਇਕ ਤਰ੍ਹਾਂ ਕਬਜ਼ਾ ਹੀ ਕਰ ਲਿਆ। ਉਨ੍ਹਾਂ ਨੇ ਉਂਗਲੀ ਫੜਾਈ ਅਸੀਂ ਬਾਂਹ ਫੜ ਲਈ। ਸ੍ਰੀਮਤੀ ਮਲਿਕ ਅਨੁਸਾਰ ਦਿੱਲੀ ਵਿਚ ੧੨ ਰਾਹਤ ਕੈਂਪ ਲੱਗੇ ਸਨ ਪਰ ਇਹ ਸਭ ਤੋਂ ਵੱਡਾ ਕੈਂਪ ਸੀ। ਇਹ ਜਗਦੀਸ਼ ਟਾਈਟਲਰ ਦਾ ਇਲਾਕਾ ਸੀ। ਇਲਾਕਾ ਨਿਵਾਸੀਆਂ ਨੇ ਦੱਸਿਆ ਕਿ ਸ੍ਰੀ ਬਜਰੰਗ ਸਿੰਘ ਦੇ ਸਾਹਮਣੇ ਟਾਈਟਲਰ ਨੇ ਲੋਕਾਂ ਨੂੰ ਉਕਸਾਇਆ ਅਤੇ ਸਿੱਖਾਂ ਨੂੰ ਗਲਾਂ ਵਿਚ ਟਾਇਰ ਪਾ ਕੇ ਸਾੜਿਆ ਗਿਆ। ਸ੍ਰੀ ਬਜਰੰਗ ਸਿੰਘ ਨੇ ਨਿਧੜਕ ਹੋ ਕੇ ਜਾਨ ਦੀ ਪਰਵਾਹ ਨਾ ਕਰਦਿਆਂ ਇਸ ਸੰਬੰਧ ਵਿਚ ਇਕ ਹਲਫ਼ਨਾਮਾ ਮਿਸ਼ਰਾ ਕਮਿਸ਼ਨ ਦੇ ਸਾਹਮਣੇ ਦਿੱਤਾ ਅਤੇ ਆਪਣੇ ਹਲਫ਼ਨਾਮੇ ਦੇ ਹੱਕ ਵਿਚ ਜਸਟਿਸ ਮਿਸ਼ਰਾ ਦੇ ਸਾਹਮਣੇ ਗਵਾਹੀ ਦਿੱਤੀ। ਇਸੇ ਤਰ੍ਹਾਂ ਦੀ ਪੇਸ਼ੀ ਲਈ ਜਦ ਉਹ ੬ ਮਾਰਚ ੧੯੮੬ ਨੂੰ ਇੰਡੀਆ ਗੇਟ ਕੋਲ ਸਥਿਤ ਕਮਿਸ਼ਨ ਦੇ ਦਫ਼ਤਰ ਵਾਲੇ ਗੇਟ ਪਾਸ ਪੁੱਜੇ ਤਾਂ ਉਨ੍ਹਾਂ

’ਤੇ ਪੁਲਿਸ ਵਰਦੀ ਵਿਚ ਇਕ ਵਿਅਕਤੀ ਨੇ ਛੇ ਗੋਲੀਆਂ ਦਾਗੀਆਂ ਇਕ ਗੋਲੀ ਉਨ੍ਹਾਂ ਦੀ ਬਾਂਹ ’ਤੇ ਲੱਗੀ ਪਰ ਉਨ੍ਹਾਂ ਪੁਲਿਸ ਵਾਲੇ ਦਾ ਹੱਥ ਫੜ ਲਿਆ ਅਤੇ ਬਾਕੀ ਗੋਲੀਆਂ ਕਿਤੇ ਹੋਰ ਲੱਗੀਆਂ। ਗੋਲੀ ਲੱਗੀ ਬਾਂਹ ਲੈ ਕੇ ਸ੍ਰੀ ਬਜਰੰਗ ਸਿੰਘ ਜਸਟਿਸ ਮਿਸ਼ਰਾ ਸਾਹਮਣੇ ਪੇਸ਼ ਹੋਏ ਜਿਨ੍ਹਾਂ ਨੇ ਡੀ. ਸੀ. ਪੀ ਮੀਨਾ ਨੂੰ ਹੁਕਮ ਦਿੱਤਾ ਕਿ ਇਨ੍ਹਾਂ ਨੂੰ ਸੁਰੱਖਿਆ ਦੇ ਕੇ ਏਮਜ਼ ਹਸਪਤਾਲ ਪੁਚਾਇਆ ਜਾਏ। ਜਿਸ ਵੇਲੇ ਇਹ ਪਰਵਾਰ ਕੈਂਪ ਚਲਾ ਰਿਹਾ ਸੀ ਤਾਂ ਬਹੁਤ ਲੋਕਾਂ ਨੇ ਆਪਣੇ ਵੱਲੋਂ ਯੋਗਦਾਨ ਪਾਉਣ ਦੀ ਕੋਸ਼ਿਸ਼ ਕੀਤੀ ਪਰ ਸ੍ਰੀ ਬਜਰੰਗ ਸਿੰਘ ਨੇ ਹੱਥ ਜੋੜ ਕੇ ਮਨ੍ਹਾਂ ਕਰ ਦਿੱਤਾ ਅਤੇ ਕਿਹਾ ਕਿ ਇਹ ਕੈਂਪ ਸਾਡੇ ਘਰ ਦੇ ਪੈਸੇ ਨਾਲ ਹੀ ਚੱਲੇਗਾ। ਰੋਜ਼ ਸਵੇਰੇ-ਸ਼ਾਮ ਅਰਦਾਸ ਨਾਲ ਲੰਗਰ ਸ਼ੁਰੂ ਹੁੰਦਾ। ਖ਼ਰਚਾ ਕਿੰਨਾ ਹੋਇਆ ਹੋਵੇਗਾ ਕਿ ਦੋਖੀਆਂ ਨੇ ਆਮਦਨ ਕਰ ਵਿਭਾਗ ਕੋਲ ਸ਼ਿਕਾਇਤ ਕੀਤੀ। ਕੇਸ ਖੁੱਲ੍ਹਿਆ, ਜਾਂਚ ਹੋਈ ਤਾਂ ਪਰਵਾਰ ਨੇ ਸਬੂਤ ਪੇਸ਼ ਕੀਤੇ ਕਿ ਉਨ੍ਹਾਂ ਕੋਲ ਗਲਤ ਧਨ ਨਹੀਂ ਅਤੇ ਨਾ ਹੀ ਉਨ੍ਹਾਂ ਕਿਸੇ ਤੋਂ ਕੁਝ ਲਿਆ, ਸ੍ਰੀ ਬਜਰੰਗ ਸਿੰਘ ਨੇ ਆਪਣੀ ੨੧ ਸਾਲਾਂ ਦੀ ਬੱਚਤ ਇਸ ਪਾਸੇ ਲਾ ਦਿੱਤੀ। ਸ੍ਰੀ ਧੁਰੇਂਦਰ ਸਿੰਘ ਨੂੰ ਯਾਦ ਹੈ ਕਿ ਸ. ਸੁਰਜੀਤ ਸਿੰਘ ਬਰਨਾਲਾ ਅਤੇ ਸੰਤ ਹਰਚੰਦ ਸਿੰਘ ਲੌਂਗੋਵਾਲ ਜਦ ਦਿੱਲੀ ਆਏ ਤਾਂ ਕੈਂਪ ਵਿਚ ਪੁੱਜੇ, ਰੁਪਏ ਦੇਣ ਦੀ ਕੋਸ਼ਿਸ਼ ਕੀਤੀ। ਪਰ ਸ੍ਰੀ ਬਜਰੰਗ ਸਿੰਘ ਨੇ ਹੱਥ ਜੋੜ ਮਨ੍ਹਾਂ ਕਰ ਦਿੱਤਾ। ਸ੍ਰੀ ਬਜਰੰਗ ਸਿੰਘ ’ਤੇ ਗੋਲੀ ਚੱਲਣ ਦੀ ਘਟਨਾ ਤੋਂ ਮਗਰੋਂ ਸ. ਬਰਨਾਲਾ ਨੇ ਉਕਤ ਗੱਲ ਪੰਜਾਬ ਵਿਧਾਨ ਸਭਾ ਵਿਚ ਆਪ ਬਿਆਨ ਕੀਤੀ ਕਿ ਉਹ ਸੰਤ ਲੌਂਗੋਵਾਲ ਦੇ ਨਾਲ ਕੈਂਪ ਵਿਚ ਗਏ ਸਨ ਅਤੇ ਉਨ੍ਹਾਂ ਨੇ ਥੈਲੀ ਪੇਸ਼ ਕੀਤੀ ਸੀ। ਪਰਵਾਰ ਸਿੱਖਾਂ ਲਈ ਕੈਂਪ ਚਲਾ ਰਿਹਾ ਸੀ ਪਰ ਜਗਦੀਸ਼ ਟਾਈਟਲਰ ਅਤੇ ਕੁਝ ਹੋਰ ਲੋਕ ਇਹ ਕੈਂਪ ਬੰਦ ਕਰਵਾਉਣ ਲਈ ਜ਼ੋਰ ਲਾ ਰਹੇ ਸਨ। ਸ੍ਰੀ ਬਜਰੰਗ ਸਿੰਘ ਅੜੇ ਰਹੇ ਕਿ ਜਦ ਤਕ ਇਨ੍ਹਾਂ ਸਿੱਖ ਪਰਵਾਰਾਂ ਕੋਲ ਘਰ ਨਹੀਂ ਉਨ੍ਹਾਂ ਦੀ ਸੁਰੱਖਿਆ ਦੀ ਗਾਰੰਟੀ ਨਹੀਂ ਤਦ ਤਕ ਉਹ ਕਿਤੇ ਨਹੀਂ ਜਾਣਗੇ। ੪ ਨਵੰਬਰ ਨੂੰ ਹਾਲਾਤ ਵਿਚ ਕੁਝ ਸੁਧਾਰ ਆਇਆ ਤਾਂ ਸ੍ਰੀ ਬਜਰੰਗ ਸਿੰਘ ਦੇ ਮਨ ਵਿਚ ਪੀੜਤ ਪਰਵਾਰਾਂ ਦੇ ਮੁੜ ਵਸੇਬੇ ਦਾ ਧਿਆਨ ਆਇਆ। ਉਨ੍ਹਾਂ ਇਸ ਬਾਰੇ ਮੰਗ ਕਰਨੀ ਸ਼ੁਰੂ ਕੀਤੀ ਪਰ ਕੁਝ ਨਾ ਬਣਦਾ ਵੇਖ ੧੧ ਦਸੰਬਰ ੧੯੮੪ ਤੋਂ ਉਨ੍ਹਾਂ ਮਰਨ ਵਰਤ ਰੱਖ ਲਿਆ। ਮੰਗ ਇਹ ਸੀ ਕਿ ਸਿੱਖ ਕਤਲ-ਏ-ਆਮ ਦੀਆਂ ਵਿਧਵਾਵਾਂ ਲਈ ਮੁੜ ਵਸੇਬਾ ਪ੍ਰਬੰਧ ਕੀਤਾ ਜਾਵੇ, ਉਨ੍ਹਾਂ ਨੂੰ ਸਰਕਾਰ ਘਰ ਦੇਵੇ। ਕੇਵਲ ਪਾਣੀ ਦੇ ਆਸਰੇ ਸ੍ਰੀ ਬਜਰੰਗ ਸਿੰਘ ਨੇ ੩੩ ਦਿਨ ਕੱਟੇ ਜਿਸ ਦੌਰਾਨ ਉਨ੍ਹਾਂ ਦਾ ਵਜ਼ਨ ੧੮ ਕਿੱਲੋ ਘੱਟ ਗਿਆ। ਮਰਨ ਵਰਤ ਦੌਰਾਨ ਸ੍ਰੀ ਬਜਰੰਗ ਸਿੰਘ ’ਤੇ ਧਾਰਾ ੩੦੯ ਤਹਿਤ ਕੇਸ ਦਰਜ ਕਰ ਲਿਆ ਗਿਆ ਅਤੇ ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਕੇ ਮਰਨ-ਵਰਤ ਤੁੜਵਾਉਣ ਦੀ ਕੋਸ਼ਿਸ਼ ਕੀਤੀ ਗਈ ਪਰ ਉਹ ਨਾ ਮੰਨੇ। ਰਾਤੋ-ਰਾਤ ਉਨ੍ਹਾਂ ਸੁਪਰੀਮ ਕੋਰਟ ਵਿਚ ਰਿੱਟ ਪਾਈ ਜਿਹੜੀ ਸੁਪਰੀਮ ਕੋਰਟ ਦੇ ਜਸਟਿਸ

ਫ਼ਜ਼ਲ ਅਲੀ ਨੇ ਆਪਣੇ ਘਰ ਵਿਚ ਸੁਣੀ। ਅੰਤ ਸਰਕਾਰ ਝੁਕੀ ਅਤੇ ਦਿੱਲੀ ਵਿਕਾਸ ਅਥਾਰਟੀ ਨੇ ਹਲਫ਼ਨਾਮਾ ਅਦਾਲਤ ਵਿਚ ਦਾਇਰ ਹੋ ਜਾਣ ਮਗਰੋਂ ਹੀ ਸ੍ਰੀ ਬਜਰੰਗ ਸਿੰਘ ਨੇ ਜਸਟਿਸ ਫ਼ਜ਼ਲ ਅਲੀ ਸਾਹਮਣੇ ਆਪਣਾ ਵਰਤ ਖੋਲ੍ਹਿਆ। ਸ੍ਰੀ ਬਜਰੰਗ ਸਿੰਘ ਦੀ ਪਤਨੀ ਸ੍ਰੀ ਚੰਚਲ ਜੀ ਤੇ ਭੈਣਾਂ ਦੱਸਦੀਆਂ ਹਨ ਕਿ ਸ੍ਰੀ ਬਜਰੰਗ ਸਿੰਘ ਜਦ ਵਰਤ ਨਾ ਤੋੜਨ ਦੀ ਜ਼ਿੱਦ 'ਤੇ ਅੜੇ ਸਨ ਤਾਂ ਉਹ ਆਪ ਰਾਸ਼ਟਰਪਤੀ, ਪ੍ਰਧਾਨ ਮੰਤਰੀ ਅਤੇ ਹੋਰ ਪਤਾ ਨਹੀਂ ਕਿਸ-ਕਿਸ ਕੋਲ ਗਈਆਂ ਕਿ ਸ੍ਰੀ ਬਜਰੰਗ ਸਿੰਘ ਦੀਆਂ ਮੰਗਾਂ ਮੰਨੀਆ ਜਾਣ ਤਾਂ ਜੋ ਉਨ੍ਹਾਂ ਦਾ ਮਰਨ ਵਰਤ ਖੁਲ੍ਹਵਾਇਆ ਜਾ ਸਕੇ ਪਰ ਕੁਝ ਨਾ ਹੋਇਆ। ਇਸ ਦੌਰਾਨ ਬੜੇ ਰਾਜਨੇਤਾ ਵੀ ਆਏ ਕਿ ਸਾਡੇ ਸਾਹਮਣੇ ਮਰਨ-ਵਰਤ ਖੁੱਲ੍ਹੇ ਪਰ ਸ੍ਰੀ ਬਜਰੰਗ ਸਿੰਘ ਨੇ ਅਦਾਲਤ ਵਿਚ ਮਰਨ-ਵਰਤ ਖੋਲ੍ਹਿਆ। ਉਹ ਕਿਸੇ ਪਾਰਟੀ ਦੇ ਝੰਡੇ ਹੇਠ ਆਉਣ ਲਈ ਤਿਆਰ ਨਹੀਂ ਸਨ। ਉਨ੍ਹਾਂ ਨੂੰ ਬਾਅਦ ਵਿਚ ਕਈ ਮਾਣ-ਸਨਮਾਨ ਵੀ ਮਿਲੇ ਪਰ ਇਕ ਗੱਲ 'ਤੇ ਪੱਕੇ ਸਨ ਕਿ ਉਹ ਕਿਸੇ ਰਾਜਸੀ ਪਾਰਟੀ ਨਾਲ ਨਹੀਂ ਜੁੜਨਗੇ। ਹਾਲਾਂਕਿ ਉਨ੍ਹਾਂ ਦੀ ਪਤਨੀ ਸ੍ਰੀਮਤੀ ਚੰਚਲ ਦਾ ਕਹਿਣਾ ਹੈ ਕਿ ਇਸ ਗੱਲ ਦਾ ਪਰਵਾਰ ਨੂੰ ਬਾਅਦ ਵਿਚ ਬਹੁਤ ਵੱਡਾ ਖਮਿਆਜ਼ਾ ਭੁਗਤਣਾ ਪਿਆ ਕਿਉਂਕਿ ਜਦ ਉਨ੍ਹਾਂ ਨੂੰ ਸਿੱਖਾਂ ਦੀ ਮਦਦ ਲਈ ਨਿਸ਼ਾਨਾ ਬਣਾਇਆ ਗਿਆ ਤਾਂ ਉਨ੍ਹਾਂ ਦੀ ਮਦਦ ਲਈ ਕੋਈ ਨਾ ਆਇਆ। ਸ੍ਰੀਮਤੀ ਚੰਚਲ ਕਹਿੰਦੇ ਹਨ ਕਿ, "੮੪ ਦੇ ਪੀੜਤ ਅਸੀਂ ਵੀ ਹਾਂ। ੧੯੮੪ ਤੋਂ ਜਿਵੇਂ ਅਸੀਂ ਜ਼ਿੰਦਗੀ ਕੱਟੀ ਹੈ, ਉਹ ਅਸੀਂ ਹੀ ਜਾਣਦੇ ਹਾਂ।" ਗੱਲ ਇਕ ਸਮੇਂ ਇਧਰ ਵੀ ਲਿਆਂਦੀ ਗਈ ਕਿ ਰਾਹਤ ਕੈਂਪ ਸਬਜ਼ੀ ਮੰਡੀ ਥਾਣੇ ਦੇ ਚੱਲਣ ਵਿਚ ਰੁਕਾਵਟ ਪਾ ਰਿਹਾ ਹੈ। ਪਰਵਾਰ ਨੇ ਇਹ ਕੈਂਪ ਆਪਣੇ ਘਰ ਦੇ ਸਾਹਮਣੇ ਸਤਨਾਮੀ ਚੌਂਕੀ ਵਿਚ ਤਬਦੀਲ ਕਰ ਦਿੱਤਾ ਕਿਉਂਕਿ ਤਦ ਤਕ ਬਹੁਤ ਸਾਰੇ ਲੋਕ ਆਪਣੇ ਟਿਕਾਣਿਆਂ ਨੂੰ ਮੁੜ ਚੁੱਕੇ ਸਨ ਅਤੇ ਕੈਂਪ ਵਿਚ ਕੇਵਲ ਸੌ ਲੋਕ ਹੀ ਰਹਿ ਗਏ ਸਨ। ਆਪਣੀਆਂ ਦੁਸ਼ਵਾਰੀਆਂ ਦਾ ਜ਼ਿਕਰ ਕਰਦਿਆਂ ਸ੍ਰੀ ਧੁਰੇਂਦਰ ਸਿੰਘ ਦੱਸਦੇ ਹਨ ਕਿ ਪਹਿਲੀ ਨਵੰਬਰ ਨੂੰ ਸਾਡੀ ਕਾਰਵਾਈ ਵੇਖ ਕੇ ੨ ਨਵੰਬਰ ਦੀ ਸਾਡੀਆਂ ੨੦ ਗੱਡੀਆਂ ਤੋੜ ਕੇ ਜਲਾ ਦਿੱਤੀਆਂ ਗਈਆਂ। ਸਭ ਕੁਝ ਖਤਮ ਕਰ ਦਿੱਤਾ। ਹਾਲ ਇਹ ਰਿਹਾ ਕਿ ਸਰਕਾਰ ਨੇ ਭਾਵੇਂ ਦਿੱਲੀ ਵਿਚ ਹੋਰਨਾਂ ਲੋਕਾਂ ਨੂੰ ਵਾਹਨਾਂ ਆਦਿ ਦੇ ਮੁਆਵਜ਼ੇ ਵੀ ਦਿੱਤੇ ਪਰ ਨਾ ਤਾਂ ਸਾਡੇ ਵਾਹਨਾਂ ਦਾ ਬੀਮਾ ਮਿਲਿਆ ਅਤੇ ਨਾ ਹੀ ਮੁਆਵਜ਼ਾ। ਏਸ਼ੀਆਡ ਵੇਲੇ ਪਾਈਆਂ ਉਕਤ ਮਿੰਨੀ ਬੱਸਾਂ ਲਈ ਪੰਜਾਬ ਐਂਡ ਸਿੰਧ ਬੈਂਕ ਤੋਂ ਲਿਆ ਕਰਜ਼ਾ ਅੱਜ ਵੀ ਪਰਵਾਰ ਵੱਲ ਖੜ੍ਹਾ ਹੈ। ਬੈਂਕ ਨੇ ਪਰਵਾਰ ਵਿਰੁੱਧ ਅਦਾਲਤ ਤੋਂ ਡਿਗਰੀ ਹਾਸਲ ਕਰ ਲਈ ਹੋਈ ਹੈ। ਜਿਹੜੀ ਹਾਈਕੋਰਟ ਦੇ ਕਿਸੇ ਹੁਕਮ ਕਰਕੇ ਰੁਕੀ ਹੋਈ ਹੈ। ਪਰਵਾਰ ਦਾ ਕਹਿਣਾ ਹੈ ਕਿ ਦੁਨੀਆ ਭਰ ਦੇ ਕਰਜ਼ੇ ਮੁਆਫ਼ ਹੋ ਜਾਂਦੇ ਨੇ ਅਤੇ ਹੋਏ ਵੀ ਪਰ ਉਨ੍ਹਾਂ ਦੇ ਸਿਰ 'ਤੇ ਉਕਤ ਬੱਸਾਂ ਦਾ ਕਰਜ਼ਾ ਅੱਜ ਵੀ ਬਕਾਇਆ ਹੈ। ਪਰਵਾਰ ਦੀਆਂ ਦੁਸ਼ਵਾਰੀਆਂ

ਇੰਨੀਆਂ ਹੀ ਨਹੀਂ ਸਨ। ੨ ਨਵੰਬਰ ਦੀ ਰਾਤ ਨੂੰ ਹੀ ਹਜੂਮ ਨੇ ਉਨ੍ਹਾਂ ਦਾ ਘਰ ਘੇਰ ਲਿਆ ਅਤੇ ਕਿਹਾ ਕਿ ਜਾਂ ਤਾਂ ਸਰਦਾਰਾਂ ਨੂੰ ਬਾਹਰ ਕੱਢੋ ਨਹੀਂ ਤਾਂ ਘਰ ਨੂੰ ਅੱਗ ਲਾ ਦੇਵਾਂਗੇ। ਉਨ੍ਹਾਂ ਵੱਲੋਂ ਸਿੱਖ ਪਰਵਾਰਾਂ ਨੂੰ ਬਾਹਰ ਕੱਢੇ ਜਾਣ ਦਾ ਤਾਂ ਸਵਾਲ ਹੀ ਨਹੀਂ ਸੀ, ਘਰ ਨੂੰ ਅੱਗ ਲਗਾ ਦਿੱਤੀ ਗਈ। ਉਸ ਵੇਲੇ ਹੀ ਐਡੀਸ਼ਨਲ ਕਮਿਸ਼ਨਰ ਪੁਲਿਸ ਸ੍ਰੀ ਜਾਦਵ ਆਪਣੇ ਲਾਮ-ਲਸ਼ਕਰ ਨਾਲ ਲੰਘੇ ਤਾਂ ਉਨ੍ਹਾਂ ਨੇ ਫ਼ਾਇਰ ਬ੍ਰਿਗੇਡ ਸੱਦੀ, ਅੱਗ ਬੁਝਾਈ ਗਈ। ਸ੍ਰੀਮਤੀ ਚੰਚਲ ਕਹਿੰਦੇ ਹਨ, ਉਹ ਬੜਾ ਔਖਾ ਸਮਾਂ ਸੀ, ਹਰ ਪੁਲਿਸ ਵਾਲਾ ਅਤੇ ਕੁਝ ਰਾਜਸੀ ਲੋਕ ਸਾਡੇ ਜਾਨੀ ਦੁਸ਼ਮਣ ਬਣ ਗਏ ਕਿਉਂਕਿ ਉਹ ਕਹਿੰਦੇ ਸਨ ਜੋ ਸਿੱਖਾਂ ਨਾਲ ਹੋ ਰਿਹਾ ਉਹ ਠੀਕ ਹੈ ਜਦਕਿ ਅਸੀਂ ਸੋਚਦੇ ਸਾਂ ਕਿ ਇਹ ਸਭ ਗਲਤ ਹੈ। ਇਸ ਸਭ ਦੇ ਬਾਵਜੂਦ ਸ੍ਰੀ ਬਜਰੰਗ ਸਿੰਘ ਦੀ ਸੋਚ ਦਾ ਕਮਾਲ ਲਗਾਤਾਰ ਜਾਰੀ ਸੀ। ਉਨ੍ਹਾਂ ਨੇ ਕੈਂਪ ਵਿਚ ਬੈਠੀਆਂ ਨੌਜਵਾਨ ਸਿੱਖ ਵਿਧਵਾਵਾਂ ਦੇ ਪਰਵਾਰਿਕ ਵੱਡੇ ਮੈਂਬਰਾਂ ਨੂੰ ਸਮਝਾ-ਬੁਝਾ ਕੇ ਵਿਧਵਾਵਾਂ ਦੇ ਮੁੜ ਵਿਆਹ ਕਰਵਾਉਣ ਦੀ ਪਹਿਲ-ਕਦਮੀ ਕੀਤੀ ਜਿਸ ਤਹਿਤ ਉਨ੍ਹਾਂ ਨੇ ਆਪ ਬਹੁਤ ਸੋਚ-ਸਮਝ ਕੇ ਲੜਕੀਆਂ ਦੀ ਚੋਣ ਕੀਤੀ। ਉਨ੍ਹਾਂ ਦੇ ਸਮੂਹਿਕ ਵਿਆਹਾਂ ਦਾ ਇੰਤਜ਼ਾਮ ਕੀਤਾ। ਲੜਕੀਆਂ ਨੂੰ ਲੋੜ ਅਨੁਸਾਰ ਜ਼ਰੂਰੀ ਸਮਾਨ ਦਿੱਤਾ ਅਤੇ ਆਪਣੀਆਂ ਧੀਆਂ ਬਣਾ ਕੇ ਸਭ ਦਾ ਕੰਨਿਆਦਾਨ ਆਪ ਕੀਤਾ। ਪਹਿਲਾਂ ਲੱਗਭਗ ੧੮ ਵਿਧਵਾਵਾਂ ਦੇ ਵਿਆਹ ਕਰਵਾਏ ਗਏ ਜਦਕਿ ੧੩ ਅਪ੍ਰੈਲ ੧੯੮੫ ਨੂੰ ਵੈਸਾਖੀ ਵਾਲੇ ਦਿਨ ੫੧ ਵਿਧਵਾਵਾਂ ਦੇ ਮੁੜ ਵਿਆਹ ਕਰਵਾਏ। ਪਰਵਾਰ ਦਾ ਇੰਤਜ਼ਾਮ ਐਸਾ ਸੀ ਕਿ ਰਜਿਸਟਰਾਰ ਆਫ਼ ਮੈਰਿਜਿਜ਼ ਆਪ ਮੌਕੇ 'ਤੇ ਆਏ ਅਤੇ ਉੱਥੇ ਹੀ ਵਿਆਹਾਂ ਦੀ ਰਜਿਸਟਰੇਸ਼ਨ ਕੀਤੀ। ਇਸ ਦਿਨ ਵਿਆਹ ਦੇ ਸਮਾਗਮ ਵਿਚ ਹਜ਼ਾਰਾਂ ਲੋਕ ਸ਼ਾਮਿਲ ਹੋਏ ਅਤੇ ਬਿਨ੍ਹਾਂ ਸੱਦੇ ਦੇ ਰਾਜਸੀ ਆਗੂ ਵੀ। ਆਪਣੇ ਤੌਰ 'ਤੇ ਪੁੱਜੀ ਕਾਂਗਰਸ ਆਗੂ ਸ੍ਰੀਮਤੀ ਮਾਰਗਰੇਟ ਅਲਵਾ ਨੇ ਸ੍ਰੀਮਤੀ ਚੰਚਲ ਨੂੰ 'ਹੋਲੀ ਮਦਰ ਅਵਾਰਡ' ਨਾਲ ਸਨਮਾਨਿਤ ਕੀਤਾ। ਅਪ੍ਰੈਲ ੧੯੮੫ ਵਿਚ ਪੁਲਿਸ ਨੇ ਉਨ੍ਹਾਂ ਦੇ ਘਰ ਦੇ ਉਸ ਲੱਕੜ ਦੇ ਹਾਲ ਨੂੰ ਤੋੜ ਦਿੱਤਾ ਜਿਸ ਵਿਚ ਕੈਂਪ ਵਿਚ ਠਹਿਰੇ ਸਿੱਖਾਂ ਲਈ ਲੰਗਰ ਦਾ ਇੰਤਜ਼ਾਮ ਕੀਤਾ ਜਾਂਦਾ ਸੀ। ਇਸ ਮਾਮਲੇ ਵਿਚ ਹੀ ਇਕ ਝੂਠਾ ਕੇਸ ਕਰ ਕੇ ਸ੍ਰੀ ਬਜਰੰਗ ਸਿੰਘ, ਉਨ੍ਹਾਂ ਦੇ ਪਿਤਾ ਤੇ ਛੋਟੇ ਭਰਾ ਸ੍ਰੀ ਧੁਰੇਂਦਰ ਸਿੰਘ ਨੂੰ ਗ੍ਰਿਫ਼ਤਾਰ ਹੀ ਨਹੀਂ ਕੀਤਾ ਗਿਆ ਸਗੋ ਪਰੇਡ ਕਰਾਉਂਦੇ ਹੋਏ ਜਲੂਸ ਦੇ ਰੂਪ ਵਿਚ ਤੋਰ ਕੇ ਥਾਣੇ ਤਕ ਲਿਜਾਇਆ ਗਿਆ। ਝਗੜੇ ਦੇ ਇਸ ਹੁਣ ਤਕ ਚੱਲ ਰਹੇ ਮਾਮਲੇ ਵਿਚ ਅੱਜ ਤਕ ਕੋਈ ਗਵਾਹ ਨਹੀਂ ਆਇਆ ਅਤੇ ਥੱਕ-ਹਾਰ ਚੁੱਕੇ ਸ੍ਰੀ ਧੁਰੇਂਦਰ ਸਿੰਘ ਹੁਣ ਇਸ ਮਾਮਲੇ ਨੂੰ ਖਤਮ ਕਰਾਉਣ ਲਈ ਹੁਣ ਆਪ ਹਾਈਕੋਰਟ ਜਾਣ ਦੇ ਇੱਛੁਕ ਹਨ। ਸ੍ਰੀ ਬਜਰੰਗ ਸਿੰਘ 'ਤੇ ਹਮਲਾ ਨਹੀਂ ਹਮਲੇ ਹੋਏ। ੨੯ ਦਸੰਬਰ ੧੯੮੪ ਨੂੰ ਜਦ ਉਨ੍ਹਾਂ ਮਰਨ ਵਰਤ ਰੱਖਿਆ ਹੋਇਆ ਸੀ ਤਾਂ ਉਨ੍ਹਾਂ 'ਤੇ ਪੁਲਿਸ ਥਾਣੇ ਦੇ ਅੰਦਰ ਹਮਲਾ ਹੋਇਆ। ੨ ਜਨਵਰੀ ੧੯੮੫ ਨੂੰ ਜਦ ਉਹ ਏਮਜ਼ ਵਿਚ ਭਰਤੀ

ਸਨ ਤਾਂ ਫਿਰ ਹਮਲਾ ਹੋਇਆ। ੯ ਫਰਵਰੀ ੧੯੮੫ ਨੂੰ ਇਕ ਏ. ਐੱਸ. ਆਈ. ਨੇ ਸ੍ਰੀ ਬਜਰੰਗ ਸਿੰਘ ਦਾ ਗਲਾ ਘੁੱਟ ਦਿੱਤਾ ਜਿਸ ਨਾਲ ਉਨ੍ਹਾਂ ਦੀ ਅਵਾਜ਼ ਖਤਮ ਹੋ ਗਈ। ੧੯੮੪ ਤੋਂ ਬਾਅਦ ਸ੍ਰੀ ਬਜਰੰਗ ਸਿੰਘ ਨੇ ਬਤੌਰ ਵਕੀਲ ਆਪਣੀ ਪ੍ਰੈਕਟਿਸ ਨਹੀਂ ਕੀਤੀ। ਗਲਾ ਘੁੱਟੇ ਜਾਣ ਤੋਂ ਬਾਅਦ ਏਮਜ਼ ਵਿਚ ਹੋਏ ਟੈਸਟਾਂ ਦੀ ਰਿਪੋਰਟ ਆਈ ਕਿ ਗਲਾ ਘੁੱਟੇ ਜਾਣ ਕਾਰਨ ਉਨ੍ਹਾਂ ਨੂੰ ਕੈਂਸਰ ਦੀ ਸ਼ਿਕਾਇਤ ਹੋ ਗਈ ਹੈ। ਟਾਈਟਲਰ ਦੇ ਖਿਲਾਫ਼ ਹਾਈਕੋਰਟ ਜਾਣ ਦੇ ਇਕ ਮਾਮਲੇ ਦੇ ਗੁੱਸੇ ਵਜੋਂ ੬ ਜੁਲਾਈ ੧੯੮੯ ਨੂੰ ਗੁੰਡਿਆਂ ਨੇ ਉਨ੍ਹਾਂ ਨੇ ਘਰ ਨੂੰ ਐਸੀ ਅੱਗ ਲਾਈ ਕਿ ਪਰਵਾਰਿਕ ਮੈਂਬਰਾਂ ਨੂੰ ਦੂਜੀ ਮੰਜ਼ਿਲ ਤੋਂ ਛਾਲਾਂ ਮਾਰ ਕੇ ਜਾਨ ਬਚਾਉਣੀ ਪਈ। ਅੱਗ ਬੁਝਾਉਣ ਲਈ ਫਾਇਰ ਬ੍ਰਿਗੇਡ ਦੀਆਂ ੨੨ ਗੱਡੀਆਂ ਆਈਆਂ। ਇੱਥੇ ਹੀ ਬਸ ਨਹੀਂ ਪਰਵਾਰ ਨੂੰ ਹੋਰ ਤੰਗ ਕਰਨ ਲਈ ਸਰਕਾਰ ਰਾਹੀਂ ਉਨ੍ਹਾਂ ਦਾ ਮਕਾਨ ੧੩ ਮਈ ਨੂੰ ਡਿੱਚ ਮਸ਼ੀਨਾਂ ਨਾਲ ਤੁੜਵਾ ਦਿੱਤਾ ਗਿਆ। ਇੱਥੋਂ ਤਕ ਕਿ ਉਨ੍ਹਾਂ ਦੇ ਬੀਮਾਰ ਪਿਤਾ ਨੂੰ ਉਪਰਲੀ ਮੰਜ਼ਿਲ ਤੋਂ ਹੇਠਾਂ ਆਉਣ ਲਈ ਕੋਈ ਰਸਤਾ ਨਾ ਰਿਹਾ। ਉਹ ਇਸ ਗੱਲ 'ਤੇ ਅੜੇ ਰਹੇ ਕਿ ਸਰਕਾਰ ਟੁੱਟੀਆਂ ਹੋਈਆਂ ਪੌੜੀਆਂ ਸਾਫ਼ ਕਰੇ ਤਾਂ ਉਹ ਆਪਣੇ ਘਰ ਤੋਂ ਪੌੜੀਆਂ ਰਾਹੀਂ ਹੀ ਬਾਹਰ ਜਾਣਗੇ। ਸੁਪਰੀਮ ਕੋਰਟ ਦਾ ਦਰਵਾਜ਼ਾ ਖੜਕਾਉਣਾ ਪਿਆ ਜਿਸ ਮਗਰੋਂ ਸੁਪਰੀਮ ਕੋਰਟ ਦੇ ਹੁਕਮ (੧੭ ਮਈ) ਨੂੰ ਉਨ੍ਹਾਂ ਨੂੰ ਕੱਢਣ ਲਈ ਰਾਹ ਬਣਾਇਆ ਗਿਆ ਅਤੇ ਉਨ੍ਹਾਂ ਨੂੰ ਹਸਪਤਾਲ ਲਿਜਾਇਆ ਗਿਆ ਪਰ ਛੇਤੀ ਹੀ ਉਹ ਸਦੀਵੀਂ ਵਿਛੋੜਾ ਦੇ ਗਏ। ਇਸ ਗੱਲ ਤੋਂ ਦੁਖੀ ਹੋਈ ਸ੍ਰੀ ਬਜਰੰਗ ਸਿੰਘ ਦੀ ਧਰਮ ਪਤਨੀ ਸ੍ਰੀਮਤੀ ਚੰਚਲ ਜੋ ਲੇਡੀ ਸ੍ਰੀ ਰਾਮ ਕਾਲਜ ਦਿੱਲੀ ਵਿਖੇ ਲੈਕਚਰਾਰ ਸਨ ਆਪਣੇ ਬੱਚਿਆਂ ਨੂੰ ਨਾਲ ਲੈ ਕੇ ਕਾਲਜ ਕੈਂਪਸ ਵਿਚ ਰਹਿਣ ਲੱਗ ਪਏ। ਰੋਜ਼ ਕਿਰਾਏ ਦੇ ਗੁੰਡਿਆਂ ਦਾ ਹੋ-ਹੱਲਾ ਅਤੇ ਬਦਤਮੀਜ਼ੀਆਂ ਸਹਿਣੀਆਂ ਬਹੁਤ ਔਖੀਆਂ ਸਨ। ਇਹ ਕਹਿਣਾ ਹੈ ਸ੍ਰੀਮਤੀ ਚੰਚਲ ਦਾ। ਉਨ੍ਹਾਂ ਨੇ ਸਾਡੇ ਨਾਲ ਕੀ ਨਹੀਂ ਕੀਤਾ, ਘਰ ਦੀ ਬਿਜਲੀ ਕੱਟੀ, ਟੈਲੀਫ਼ੋਨ ਕੱਟੇ, ਪਾਣੀ ਦਾ ਕੁਨੈਕਸ਼ਨ ਕੱਟਿਆ, ਗੁਆਂਢੀਆਂ ਤੋਂ ਪਾਣੀ, ਬਿਜਲੀ ਲੈ ਕੇ ਕੰਮ ਚਲਾਇਆ। ਸ੍ਰੀ ਬਜਰੰਗ ਸਿੰਘ ਜੋ ਦਿੱਲੀ ਦੇ ਸੀਨੀਅਰ ਵਕੀਲਾਂ ਵਿੱਚੋਂ ਇਕ ਸਨ ਤੇ ੩ ਪੀੜਤਾਂ ਵੱਲੋਂ ੩ ਅਪਰਾਧਿਕ ਰਿੱਟਾਂ ਜਗਦੀਸ਼ ਟਾਈਟਲਰ ਦੇ ਖ਼ਿਲਾਫ਼ ਦਾਇਰ ਕਰਵਾਈਆਂ, ਜਿਨ੍ਹਾਂ ਵਿਚ ਕਿਹਾ ਗਿਆ ਕਿ ਉਨ੍ਹਾਂ ਦੇ ਪਰਵਾਰਿਕ ਮੈਂਬਰਾਂ ਨੂੰ ਟਾਈਟਲਰ ਦੇ ਕਹਿਣ 'ਤੇ ਹੀ ਮਾਰਿਆ ਗਿਆ। ਹਾਈਕੋਰਟ ਨੇ ਇਸ ਮਾਮਲੇ ਦੀ ਜਾਂਚ ਲਈ ਸੀ. ਬੀ. ਆਈ ਨੂੰ ਕਿਹਾ ਅਤੇ ਨਾਲ ਹੀ ਇਹ ਹੁਕਮ ਦਿੱਤਾ ਕਿ ਨਿਰਪੱਖ ਜਾਂਚ ਲਈ ਰਿੱਟ ਕਰਨ ਵਾਲਿਆਂ ਨੂੰ ਸੁਰੱਖਿਆ ਮੁਹੱਈਆ ਕਰਾਈ ਜਾਵੇ ਪਰ ਸੀ. ਬੀ. ਆਈ ਨੇ ਇਸ ਮਾਮਲੇ ਦੀ ਕਲੋਜ਼ਰ ਰਿਪੋਰਟ ਦੇ ਦਿੱਤੀ। ਜਾਂਚ ਨਹੀਂ ਹੋਈ ਕਿਉਂਕਿ ਹਾਈਕੋਰਟ ਦੇ ਹੁਕਮਾਂ ਅਨੁਸਾਰ ਰਿੱਟ ਕਰਨ ਵਾਲੇ ਪੀੜਤਾਂ ਨੂੰ ਸੁਰੱਖਿਆ ਮੁਹੱਈਆ ਨਹੀਂ ਸੀ ਕਰਾਈ ਗਈ। ਸ੍ਰੀ ਬਜਰੰਗ ਸਿੰਘ ਨੇ ਮੁੜ ਹਾਈਕੋਰਟ ਤਕ ਪਹੁੰਚ ਕੀਤੀ ਅਤੇ ਦੁਬਾਰਾ ਜਾਂਚ

ਦੇ ਹੁਕਮ ਹੋਏ ਜਿਸ ਦਾ ਨਤੀਜਾ ਅੱਜ ਤਕ ਵੀ ਸਾਹਮਣੇ ਨਹੀਂ ਆਇਆ। ਪੰਜਾਬ ਦੇ ਮੁੱਖ ਮੰਤਰੀ ਸ. ਸੁਰਜੀਤ ਸਿੰਘ ਬਰਨਾਲਾ ਨੇ ਸ੍ਰੀ ਬਜਰੰਗ ਸਿੰਘ ਨੂੰ ਸਨਮਾਨਿਤ ਕਰਨ ਦਾ ਮਨ ਬਣਾਇਆ। ਦਿੱਲੀ ਪੁਲਿਸ ਨੇ ਰਿਪੋਰਟ ਭੇਜੀ ਕਿ ਇਨ੍ਹਾਂ ਨੂੰ ਸਨਮਾਨਿਤ ਨਾ ਕੀਤਾ ਜਾਵੇ ਪਰ ਫਿਰ ਵੀ ਸ. ਸੁਰਜੀਤ ਸਿੰਘ ਬਰਨਾਲਾ ਨੇ ੧੦ ਦਸੰਬਰ ੧੯੮੬ ਨੂੰ ਦਿੱਲੀ ਵਿਖੇ ਸਰਕਟ ਹਾਊਸ ਵਿਚ ਸ੍ਰੀ ਬਜਰੰਗ ਸਿੰਘ ਨੂੰ "ਮਾਨਵ ਰਤਨ ਪੁਰਸਕਾਰ" ਨਾਲ ਸਨਮਾਨਿਤ ਕੀਤਾ ਅਤੇ ਉਨ੍ਹਾਂ ਨੂੰ ੫ ਲੱਖ ਦਾ ਚੈੱਕ ਦਿੱਤਾ, ਜੋ ਉਨ੍ਹਾਂ ਨੇ ਮੌਕੇ 'ਤੇ ਹੀ ਦਾਨ ਕਰਨ ਦਾ ਐਲਾਨ ਕਰ ਦਿੱਤਾ। ਇਸ ਮਗਰੋਂ ਸ. ਬਰਨਾਲਾ ਨੇ ੨੬ ਜਨਵਰੀ ੧੯੮੭ ਨੂੰ ਸੰਗਰੂਰ ਵਿਖੇ ਹੋਏ ਰਾਜ-ਪੱਧਰੀ ਸਮਾਗਮ ਵਿਚ ਵੀ ਉਨ੍ਹਾਂ ਨੂੰ ਸਨਮਾਨਿਤ ਕੀਤਾ। ਉਨ੍ਹਾਂ ਦੇ ਸਨਮਾਨ ਵਿਚ ਇਕ ਕਿਤਾਬਚਾ ਪ੍ਰਕਾਸ਼ਿਤ ਕੀਤਾ ਗਿਆ ਜਿਸ ਵਿਚ ਉਨ੍ਹਾਂ ਵੱਲੋਂ ਕੀਤੇ ਕਾਰਜਾਂ ਦਾ ਜ਼ਿਕਰ ਕਰਦਿਆਂ ਸ਼ਲਾਘਾ ਕੀਤੀ ਗਈ। ਪੰਜਾਬ ਸਰਕਾਰ ਨੇ ਉਨ੍ਹਾਂ ਨੂੰ ਲਿਖਤੀ ਤੌਰ 'ਤੇ ਦੱਸਿਆ ਕਿ ਸਿੱਖਾਂ ਨੂੰ ਬਚਾਉਂਦਿਆਂ ਜਲਾਈਆਂ ਗਈਆਂ ਉਨ੍ਹਾਂ ਦੀਆਂ ੧੮ ਮਿੰਨੀ ਬੱਸਾਂ ਲਈ ਸਰਕਾਰ ਪੂਰੀ ਅਦਾਇਗੀ ਕਰੇਗੀ। ਇਸ ਤੋਂ ਇਲਾਵਾ ਪੰਜਾਬ ਦੇ ਕਿਸੇ ਵੀ ਸ਼ਹਿਰ ਤੋਂ ਦਿੱਲੀ ਤਕ ਲਈ ਉਨ੍ਹਾਂ ਨੂੰ ਬੱਸਾਂ ਦੇ ਇੰਨੇ ਹੀ ਪਰਮਿਟ ਦਿੱਤੇ ਜਾਣਗੇ। ਜਿਵੇਂ ਸਿੱਖ ਪੀੜਤ ਪਰਵਾਰਾਂ ਦੇ ੨੯ ਵਰ੍ਹੇ ਲੰਘੇ ਉਵੇਂ ਹੀ ਇਸ ਪਰਵਾਰ ਦੇ ਵੀ ੨੯ ਵਰ੍ਹੇ ਲੰਘ ਗਏ। ਪਰ ਅੱਜ ਜੇ ਇਸ ਪਰਵਾਰ ਕੋਲ ਕੁਝ ਹੈ ਤਾਂ ਉਹ ਹਨ ੧੯੮੪ ਤੋਂ ਬਾਅਦ ਦੀਆਂ ਕੌੜੀਆਂ ਯਾਦਾਂ।

੨੪ ਦਸੰਬਰ ੧੯੮੪ ਨੂੰ ਸਬਜੀ ਮੰਡੀ 'ਚ ਚੱਲ ਰਹੇ ਕੈਂਪ ਉੱਪਰ ਸਰਕਾਰ ਦੇ ਹੁਕਮ 'ਤੇ ਥਾਣੇਦਾਰ ਵੱਲੋਂ ਪੁਲਿਸ ਫੋਰਸ ਜੋ ਸੋਟੀਆਂ ਤੇ ਡੰਡਿਆਂ ਨਾਲ ਲੈਸ ਸੀ ਉਨ੍ਹਾਂ ਵਿਚ ਲੇਡੀ ਪੁਲਿਸ ਨਹੀਂ ਸੀ। ਸਾਰੇ ਪੁਲਿਸ ਵਾਲੇ ਨੰਗੇ ਸਿਰ ਅਤੇ ਬੂਟਾਂ ਸਮੇਤ ਉਸ ਥਾਂ 'ਤੇ ਪਹੁੰਚ ਗਏ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ-ਪਾਠ ਸਾਹਿਬ ਚੱਲ ਰਿਹਾ ਸੀ ਤੇ ਨਾਲ ਹੀ ਰਮਾਇਣ ਦਾ ਪਾਠ ਤੇ ਕੁਰਾਨ ਸ਼ਰੀਫ, ਬਾਈਬਾਲ, ਵੇਦ-ਮੰਤਰ ਤੇ ਸਤਨਾਮੀ ਨਿਰਵਾਣ ਗਿਆਨ ਦੇ ਪਾਠ ਹੋ ਰਹੇ ਸਨ। ਪੁਲਿਸ ਵਾਲਿਆਂ ਨੇ ਕੈਂਪ ਵਿਚ ਰਹਿਣ ਵਾਲਿਆਂ ਉੱਪਰ ਲਾਠੀਚਾਰਜ ਕੀਤਾ, ਜਿਸ ਵਿਚ ਕਈ ਲੋਕ ਜ਼ਖ਼ਮੀ ਹੋਏ। ਸ੍ਰੀ ਬਜਰੰਗ ਸਿੰਘ ਜੀ ਨੂੰ ਨੰਗੇ ਪੈਰੀਂ ਘਸੀਟਦੇ ਹੋਏ ਤੀਸਰੀ ਮੰਜ਼ਿਲ ਤੋਂ ਹੇਠਾਂ ਲੈ ਗਏ ਤੇ ਬੜੀ ਬੇਦਰਦੀ ਨਾਲ ਮਾਰਿਆ-ਕੁੱਟਿਆ। ਉਨ੍ਹਾਂ ਦੇ ਮਰਨ ਵਰਤ ਦਾ ਸਤਾਰ੍ਹਵਾਂ ਦਿਨ ਸੀ। ਜੋ ਕੁਝ ਵੀ ਕੀਤਾ ਸਰਕਾਰ ਨੇ ਮੁਗ਼ਲ ਰਾਜ ਤੋਂ ਘੱਟ ਨਹੀਂ ਕੀਤਾ।

ਇਸ ਸਮਾਗਮ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਹੋਰ ਧਰਮ-ਗ੍ਰੰਥਾਂ ਦੀ ਬੇਅਦਬੀ ਨਾ ਸਹਾਰਦੇ ਹੋਏ ਆਪਣੇ ਧਰਮ ਦੀ ਰਾਖੀ ਲਈ ਹਰ ਇਕ ਸਿੱਖ ਨੇ ਅੰਮ੍ਰਿਤਧਾਰੀ ਹੋਣਾ ਲਾਜ਼ਮੀ ਸਮਝਿਆ ਤਾਂ ਕਿ ਕੋਈ ਵੀ ਵਿਅਕਤੀ ਕਿਸੇ ਵੀ ਧਰਮ ਦੀ ਬੇਅਦਬੀ ਕਰਨ ਦੀ ਹਿੰਮਤ ਨਾ ਕਰੇ। ■

# ਮੈਂ ਹੋਂਦ ਚਿੱਲੜ ਦਾ ਖੰਡਰ ਬੋਲਦਾਂ...

- *ਡਾ. ਹਰਸ਼ਿੰਦਰ ਕੌਰ**

*" ਮੈਂ ਸੁਣਾਵਾਂਗਾ ਅੱਜ ਇਕ ਐਸੀ ਦਾਸਤਾਂ,*
*ਮਿਟਾਇਆ ਜਿਸ ਨੇ ਇਨਸਾਨੀਅਤ ਦਾ ਨਾਮੋ-ਨਿਸ਼ਾਂ। "*

ਖੰਡਰ ਸਦੀਆਂ ਤਕ ਹਰ ਅਸਲੀਅਤ ਨੂੰ ਆਪਣੇ ਅੰਦਰ ਸਾਂਭ ਕੇ ਰੱਖਦੇ ਹਨ ਤੇ ਹਰ ਚੰਗੀ ਮਾੜੀ ਘਟਨਾ ਦਾ ਗਵਾਹ ਬਣਦੇ ਹਨ। ਲੋਕਾਂ ਵੱਲੋਂ ਇਹ ਸੋਚ ਲਿਆ ਜਾਂਦਾ ਹੈ ਕਿ ਇੱਟਾਂ ਪੱਥਰਾਂ ਅੰਦਰ ਕੋਈ ਧੜਕਦਾ ਦਿਲ ਤਾਂ ਹੁੰਦਾ ਨਹੀਂ ਇਸ ਲਈ ਇਨ੍ਹਾਂ ਨੂੰ ਕੁਝ ਮਹਿਸੂਸ ਹੋ ਹੀ ਨਹੀਂ ਸਕਦਾ। ਪਰ, ਦਿਲ ਦਹਿਲਾ ਦੇਣ ਵਾਲੀਆਂ ਘਟਨਾਵਾਂ ਨੂੰ ਆਪਣੇ ਅੰਦਰ ਸਾਂਭ ਕੇ ਰੱਖਦੇ ਹੋਏ ਖੰਡਰਾਂ ਦੀਆਂ ਇੱਟਾਂ ਤੇ ਪੱਥਰ ਵੀ ਕਈ ਵਾਰ ਕੰਬ ਜਾਂਦੇ ਹਨ।

ਸੱਚ ਨੂੰ ਸਾਂਭ ਕੇ ਰੱਖਣ ਦੀ ਖੰਡਰਾਂ ਦੀ ਤਾਕਤ ਨੂੰ ਵੇਖਦੇ ਹੋਏ, ਕਈ ਤਾਂ ਮੇਰੀ ਆਖ਼ਰੀ ਇੱਟ ਤਕ ਫਨਾਹ ਕਰ ਦਿੰਦੇ ਹਨ। ਪਰ, ਫਿਰ ਵੀ, ਜਿੱਥੇ ਵੀ ਕਿਤੇ ਮੇਰਾ ਟੋਟਾ ਬਚਿਆ ਰਹਿ ਜਾਵੇ, ਉਹ ਨਿੱਕਾ ਜਿਹਾ ਟੋਟਾ ਵੀ ਕਾਫੀ ਕੁਝ ਉੱਥੋਂ ਦੇ ਵਾਪਰੇ ਬਾਰੇ ਕਹਿ ਜਾਂਦਾ ਹੈ।

ਦੁਨੀਆ ਵਿਚ ਅਨੇਕ ਥਾਂਵਾਂ ਉੱਤੇ ਜ਼ੁਲਮ ਢਾਹੇ ਗਏ ਤੇ ਖੰਡਰਾਂ ਨੇ ਸਦੀਆਂ ਬਾਅਦ ਵੀ ਉਨ੍ਹਾਂ ਨੂੰ ਉਜਾਗਰ ਕੀਤਾ। ਇੰਝ ਦਾ ਹੀ ਜ਼ੁਲਮ ਢਾਹਿਆ ਗਿਆ ਸੰਨ ੧੯੮੪ ਵਿਚ।

ਮੇਰੇ ਅੱਗ ਨਾਲ ਸੜੇ ਹਿੱਸੇ ਉਸ ਵੇਲੇ ਬਾਰੇ ਕਾਫ਼ੀ ਕੁਝ ਬਿਆਨ ਕਰ ਰਹੇ ਹਨ। ਇਨ੍ਹਾਂ ਵਿਚ ਬੇਗੁਨਾਹ ਲੋਕਾਂ ਦੀਆਂ ਚੀਕਾਂ ਤੇ ਹਾੜੇ ਲੁਕੇ ਪਏ ਹਨ। ਕੀ ਕਿਹਾ, ਨਹੀਂ ਸੁਣਦੇ ? ਆਓ, ਮੈਂ ਸੁਣਾਉਂਦਾ ਹਾਂ।

ਮੈਂ ਗਵਾਹ ਹਾਂ ਉਸ ਦਿਨ ਦਾ, ਜਦੋਂ ਇਨਸਾਨੀ ਦਰਿੰਦਗੀ ਦਾ ਇਤਿਹਾਸ ਰਚਿਆ ਗਿਆ। ਮੈਂ ਗੱਲ ਸ਼ੁਰੂ ਕਰਾਂਗਾ ਨਿੱਕੇ ਜਿਹੇ ਬਾਲ ਤੋਂ। ਬਹੁਤ ਪਿਆਰਾ ਗੋਲੂ ਜਿਹਾ। ਡਾਢਾ ਸੋਹਣਾ ਸੀ।

ਉਸੇ ਦਿਨ ਤਾਂ ਦੁਪਹਿਰੇ ਉਸ ਦਾ ਜਨਮ ਹੋਇਆ ਸੀ। ਉਸਦਾ ਨਾਂ ਅਜੇ ਰੱਖਿਆ ਹੀ ਨਹੀਂ ਸੀ ਗਿਆ। ਕੋਈ ਉਸ ਨੂੰ ਸੋਹਣਾ, ਕੋਈ ਗੁਗਲੂ ਕਹਿੰਦਾ। ਕੋਈ ਚੰਨ, ਕੋਈ ਗੁਰਜੰਟ ਜਾਂ ਗੁਰਵੀਰ ਨਾਂ ਸੁਝਾਅ ਰਿਹਾ ਸੀ। ਮਾਂ ਤਾਂ ਉਸ ਨੂੰ ਚੁੰਮ ਚੁੰਮ ਝੱਲੀ ਹੋਈ ਪਈ ਸੀ। ਦੋ ਦਿਨ ਦੀਆਂ ਜੰਮਣ ਪੀੜਾਂ ਝੱਲ ਕੇ ਉਹ ਜੰਮਿਆ ਸੀ।

---

*੮, ਪ੍ਰੀਤ ਨਗਰ, ਲੋਅਰ ਮਾਲ, ਪਟਿਆਲਾ। ਫ਼ੋਨ ਨੰ: ੦੧੭੫-੨੨੧੬੭੮੩

ਉਸ ਨੂੰ ਹਾਲੇ ਆਪਣੇ ਨਾਂ ਨਾਲ ਕੋਈ ਮਤਲਬ ਨਹੀਂ ਸੀ। ਨਾ ਹੀ ਧਰਮ, ਜਾਤ-ਪਾਤ ਬਾਰੇ ਉਸ ਨੂੰ ਸਮਝ ਸੀ। ਘਰ ਵਾਲਿਆਂ ਵਾਸਤੇ ਸਿਰਫ ਏਨਾ ਪੱਕਾ ਸੀ ਕਿ ਨਾਂ ਭਾਵੇਂ ਕੁਝ ਵੀ ਹੋਵੇ ਪਰ ਅਖ਼ੀਰ ਵਿਚ 'ਸਿੰਘ' ਜ਼ਰੂਰ ਲੱਗਣਾ ਹੈ।

ਆਂਢੀਆਂ-ਗੁਆਂਢੀਆਂ ਵੱਲੋਂ ਵਧਾਈਆਂ ਦੇ ਢੇਰ ਲੱਗ ਗਏ ਸਨ। ਸ਼ਾਮ ਤਾਈਂ ਤਾਂ ਉਸ ਦੇ ਨਾਨਕੇ ਵੀ ਇਸ ਖ਼ੁਸ਼ੀ ਵਿਚ ਸ਼ਾਮਲ ਹੋਣ ਲਈ ਪਹੁੰਚ ਗਏ ਸਨ। ਕਿੰਨਾ ਚਾਅ ਸੀ ਸਾਰਿਆਂ ਨੂੰ ਉਸ ਨੂੰ ਚੁੱਕ ਕੇ ਗੋਦ ਵਿਚ ਲੈਣ ਦਾ! ਉਸ ਦਿਨ ਤਾਂ ਵਿਹੜੇ 'ਚ ਬੰਨ੍ਹੇ ਡੰਗਰ ਵੀ ਸਮਝ ਗਏ ਸਨ ਕਿ ਘਰ ਵਿਚ ਕੋਈ ਖ਼ੁਸ਼ੀ ਦੀ ਗੱਲ ਵਾਪਰੀ ਹੈ।

ਰੌਲੇ ਗੌਲੇ ਵਿਚ ਅਚਾਨਕ ਕਿਸੇ ਕੋਲੋਂ ਪਤਾ ਲੱਗਿਆ ਕਿ ਦਿੱਲੀ ਵਿਚ ਕਿਸੇ ਵੱਡੀ ਹਸਤੀ ਨੂੰ ਗੋਲੀ ਵੱਜ ਗਈ ਹੈ ਤੇ ਉੱਥੇ ਹਾਹਾਕਾਰ ਮੱਚੀ ਪਈ ਹੈ।

ਹੌਲੀ ਹੌਲੀ ਸ਼ਾਮ ਤਕ ਪਿੰਡ ਵਿੱਚੋਂ ਹਾਲਚਾਲ ਪਤਾ ਕਰਨ ਅਤੇ ਵਧਾਈਆਂ ਦੇਣ ਆਉਣ ਵਾਲੇ ਲੋਕ ਘੱਟ ਗਏ। ਪਿੰਡ ਵਿਚ ਬਹੁਤ ਮਾੜਾ ਵਾਪਰ ਗਏ ਉੱਤੇ ਘਰਾਂ ਅੰਦਰ ਗੱਲਾਂ ਹੋਣ ਲੱਗੀਆਂ।

ਇਸ ਸਭ ਤੋਂ ਬੇਖ਼ਬਰ ਨਿੱਕੜੇ ਬਾਲ ਨੇ ਆਪਣੀ ਪਹਿਲੀ ਉਬਾਸੀ ਲਈ। ਸਵੇਰੇ, ਪਹਿਲੀ ਨਵੰਬਰ ੧੯੮੪ ਨੂੰ ਉਸ ਨੇ ਆਪਣੀ ਇਕ ਅੱਖ ਪੋਲੇ ਜਿਹੇ ਖੋਲ੍ਹੀ। ਇਸ ਤੋਂ ਪਹਿਲਾਂ ਕਿ ਕੋਈ ਉਸ ਦੇ ਇਸ 'ਖ਼ੂਬਸੂਰਤ' ਦੁਨੀਆ ਨੂੰ ਵੇਖਣ ਦੀ ਕੋਸ਼ਿਸ਼ ਕਰਨ ਉੱਤੇ ਚੁੰਮਦਾ, ਅਚਾਨਕ ਬਾਹਰੋਂ ਹੱਲਾ ਬੋਲਣ 'ਤੇ ਉੱਚੀ-ਉੱਚੀ ਚੀਕਣ ਦੀ ਅਵਾਜ਼ ਆਈ। ਕੁਝ ਬੰਦੇ ਆਦਮ ਬੋ, ਆਦਮ ਬੋ ਕਰਦੇ 'ਸਿੰਘ' ਲੱਭ ਰਹੇ ਸਨ।

ਚਿੱਲੜ ਤੋਂ ਕੁਝ ਪਰ੍ਹਾਂ ਹੋਂਦ ਵਿਖੇ ਰਹਿੰਦੇ ਇਨ੍ਹਾਂ ਟੱਬਰਾਂ ਵਿੱਚੋਂ ਸਾਰੇ ਝੱਟ ਰਲ ਕੇ ਬਚਾਓ ਲਈ ਬਾਹਰ ਨਿਕਲ ਪਏ! 'ਆਦਮ ਬੋ, ਆਦਮ ਬੋ' ਕਰਦੇ ਆਉਂਦੇ ਲੋਕ ਇਸ ਇਕੱਠ ਨੂੰ ਵੇਖ ਕੇ ਵਾਪਸ ਭੱਜ ਗਏ।

ਸਭ ਜਣੇ ਨਿੱਕੇ ਬੱਚੇ ਨੂੰ ਭੁੱਲ ਕੇ ਬਾਹਰ ਇਕੱਠੇ ਹੋ ਗਏ। ਆਂਢੀ-ਗੁਆਂਢੀ ਵੀ ਇਹੋ ਵਿਚਾਰ ਕਰਨ ਲੱਗੇ ਕਿ ਆਖ਼ਰ ਹੋਇਆ ਕੀ ਹੈ?

ਘਰ ਵਿਚਲੇ ਬਜ਼ੁਰਗ ਆਪਣੇ ਪੋਤਰੇ ਪੋਤਰੀਆਂ ਨੂੰ ਸੰਨ ੧੯੪੭ ਬਾਰੇ ਦੱਸਣ ਲੱਗ ਪਏ! ਉਦੋਂ ੧੬ ਟੱਬਰ ਪਾਕਿਸਤਾਨੋਂ ਉੱਜੜ ਕੇ ਏਥੇ ਆ ਕੇ ਵੱਸੇ ਸਨ। ਉਨ੍ਹਾਂ ਸੁਣਾਇਆ ਕਿ ਕਿਵੇਂ ਭਾਰਤ-ਪਾਕਿਸਤਾਨ ਦੀ ਵੰਡ ਵੇਲੇ ਹੈਵਾਨੀਅਤ ਦਾ ਨੰਗਾ ਨਾਚ ਹੋਇਆ ਸੀ। ਕਿਵੇਂ ਬੰਦਿਆਂ ਨੂੰ ਧੂਹ-ਧੂਹ ਕੇ ਘਰਾਂ ਅੰਦਰੋਂ ਕੱਢ ਕੇ ਤਲਵਾਰਾਂ ਨਾਲ ਵੱਢਿਆ ਗਿਆ ਸੀ ਤੇ ਕਿਵੇਂ ਤੀਵੀਆਂ ਦੀ ਪੱਤ ਲੁੱਟੀ ਗਈ ਸੀ। ਨਿੱਕੇ ਨਿੱਕੇ ਬਾਲਾਂ ਦੇ ਵੀ ਟੋਟੇ-ਟੋਟੇ ਕਰ ਦਿੱਤੇ ਗਏ ਸੀ। ਸਿਰਫ ਤੇ ਸਿਰਫ ਸਰਕਾਰਾਂ ਦੇ ਪਾਏ ਪਾੜ੍ਹ ਨੇ ਕਿੰਨਾ ਕੁਫ਼ਰ ਤੋਲਿਆ ਸੀ! ਪਰ ਹੁਣ ਆਪਣਾ ਮੁਲਕ ਹੈ। ਹੁਣ ਅਜਿਹਾ

ਕੁਝ ਨਹੀਂ ਹੋਵੇਗਾ। ਇਹੀ ਤਸੱਲੀ ਸਭ ਨੂੰ ਦਿੱਤੀ ਜਾ ਰਹੀ ਸੀ। ਸੋ ਕਈ ਜਣੇ ਨਿਸਚਿੰਤ ਹੋ ਕੇ ਕੰਮ ਕਰਨ ਦੀਆਂ ਤਿਆਰੀਆਂ ਕਰਨ ਲੱਗੇ।

ਮੈਂ ਤਾਂ ਉਦੋਂ ਭਰਿਆ ਪੂਰਾ ਘਰ ਸੀ, ਖੰਡਰ ਨਹੀਂ ਸੀ। ਮੈਂ ਉਹ ਸਾਰੀਆਂ ਗੱਲਾਂ ਸੁਣ ਕੇ ਦਹਿਲ ਗਿਆ ਸੀ।

ਤਸੱਲੀ ਦੇ ਬਾਵਜੂਦ ਕਈਆਂ ਦੀ ਖ਼ੁਸ਼ੀ ਕਾਫੂਰ ਹੋਈ ਰਹੀ। ਕਈ ਘਰਾਂ ਵਿਚ ੧੯੪੭ ਦੀਆਂ ਹੀ ਗੱਲਾਂ ਚਲਦੀਆਂ ਰਹੀਆਂ। ਕੁਝ ਲੋਕ ਗਲੀਆਂ ਵਿਚ ਨਿਕਲ ਕੇ ਨਿੱਕੇ ਨਿੱਕੇ ਝੁੰਡ ਬਣਾ ਕੇ ਗੱਲਾਂ ਕਰਦੇ ਰਹੇ।

ਕਿਸੇ ਨੂੰ ਸਮਝ ਨਹੀਂ ਆਈ ਕਿ ਇਸ ਸ਼ਾਂਤਮਈ ਪਿੰਡ ਵਿਚ ਦੰਗਾ ਕਰਨ ਆਏ ਲੋਕ ਕੌਣ ਸਨ ਤੇ ਕਿਉਂ ਇਸ ਥਾਂ ਦੀ ਸ਼ਾਂਤੀ ਭੰਗ ਕਰਨ ਆਏ ਸਨ। ਕੀ ਫਿਰ ਕਿਸੇ ਵੰਡ ਬਾਰੇ ਗੱਲ ਚੱਲਣ ਲੱਗੀ ਸੀ? ਪਰ ਕਾਹਦੀ ਵੰਡ? ਹੁਣ ਤਾਂ ਚੁਫ਼ੇਰੇ ਆਪਣੇ ਹੀ ਲੋਕ ਸਨ!

ਮੈਂ ਚੁੱਪਚਾਪ ਉਨ੍ਹਾਂ ਸਭ ਦੀਆਂ ਗੱਲਾਂ ਸੁਣਦਾ ਰਿਹਾ ਪਰ ਮੈਨੂੰ ਸਮਝ ਕੁਝ ਨਾ ਆਈ ਕਿ ਆਖ਼ਰ ਹੋਇਆ ਕੀ ਹੈ? ਮੈਂ ਵਾਪਸ ਨਿੱਕੇ ਬਾਲ ਵੱਲ ਹੀ ਧਿਆਨ ਕੀਤਾ। ਉਸ ਵੱਲ ਕੋਈ ਹੋਰ ਧਿਆਨ ਦੇ ਹੀ ਨਹੀਂ ਸੀ ਰਿਹਾ। ਉਸ ਦੀ ਮਾਂ ਹੀ ਉਸ ਨੂੰ ਛਾਤੀ ਨਾਲ ਲਾਈ ਬੈਠੀ ਸੀ। ਸ਼ਾਇਦ ਉਹ ਵੀ ਸਹਿਮ ਗਈ ਸੀ। ਕਦੇ ਉਸ ਦੇ ਨਿੱਕੇ ਨਿੱਕੇ ਪੈਰ ਪੋਲੇ ਪੋਲੇ ਟੋਂਹਦੀ, ਕਦੇ ਉਸ ਨੂੰ ਨਿਹਾਰਦੀ, ਕਦੇ ਮੱਥੇ ਨੂੰ ਚੁੰਮਦੀ!

ਰਾਤ ਰੋਟੀ ਖਾਣ ਵੇਲੇ ਵੀ ਵੰਡ ਦੀਆਂ ਤੇ ਉਸ ਦਿਨ ਦੇ ਹਮਲੇ ਦੀਆਂ ਗੱਲਾਂ ਹੁੰਦੀਆਂ ਰਹੀਆਂ। ਨਿੱਕੇ ਬੱਚੇ ਨੇ ਵੀ ਨਿੱਕੀਆਂ ਨਿੱਕੀਆਂ ਆਕੜਾਂ ਲੈ ਕੇ ਲੱਤਾਂ ਤੇ ਬਾਹਵਾਂ ਸਿੱਧੀਆਂ ਕਰਨ ਦੀ ਨਾਕਾਮ ਕੋਸ਼ਿਸ਼ ਕੀਤੀ। ਸਵੇਰੇ ਡੰਗਰਾਂ ਨੂੰ ਪੱਠੇ ਪਾ ਕੇ, ਰੋਟੀ ਖਾ ਕੇ ਜਿਉਂ ਹੀ ਸਾਰੇ ਵਿਹੜੇ ਵਿਚ ਨਿੱਕੇ ਬਾਲ ਨਾਲ ਖੇਡਣ ਲਈ ਬੈਠੇ, ਬਾਹਰੋਂ ਉੱਚੀ ਉੱਚੀ ਨਾਅਰਿਆਂ ਦੀ ਅਵਾਜ਼ ਆਈ – 'ਸਿੱਖੜੋਂ ਕੋ ਮਾਰ ਦੋ, ਖ਼ਤਮ ਕਰ ਦੋ, ਨਸਲ ਨਸ਼ਟ ਕਰ ਦੋ। '

ਇੱਕਦਮ ਨਿੱਕੇ ਬਾਲਾਂ ਨੂੰ ਤੇ ਇਸਤਰੀਆਂ ਨੂੰ ਕਮਰਿਆਂ ਅੰਦਰ ਵਾੜਿਆ ਗਿਆ। ਬੰਦਿਆਂ ਨੇ ਬਾਹਰ ਵੇਖਿਆ ਤਾਂ ਟਰੱਕ ਅਤੇ ਬੱਸ ਵਿੱਚੋਂ ੨੦੦ ਤੋਂ ੨੫੦ ਜਵਾਨ ਮੁੰਡੇ ਸੋਟੀਆਂ, ਰਾਡਾਂ, ਡੀਜ਼ਲ, ਕੈਰੋਸੀਨ, ਮਾਚਿਸ ਦੀਆਂ ਤੀਲੀਆਂ ਨਾਲ ਲੈਸ ਉਤਰ ਰਹੇ ਸਨ। ਮੈਨੂੰ ਮਹਿਸੂਸ ਹੋਇਆ ਕਿ ਕੁਝ ਮਾੜਾ ਵਾਪਰਨ ਵਾਲਾ ਹੈ। ਇਸ ਤੋਂ ਪਹਿਲਾਂ ਕਿ ਕੋਈ ਸੰਭਲਦਾ, ਉਨ੍ਹਾਂ ਨੇ ਹਮਲਾ ਬੋਲ ਦਿੱਤਾ। ਪਹਿਲਾ ਹੀ ਸਿੱਖ ਉਨ੍ਹਾਂ ਦੇ ਹੱਥੀਂ ਜੋ ਚੜ੍ਹਿਆ ਉਸ ਨੂੰ ਦਾਹੜੇ ਤੋਂ ਫੜ ਕੇ ਧੂਹ ਕੇ, ਸਿਰ ਉੱਤੇ ਰਾਡ ਮਾਰੀ ਗਈ ਤੇ ਕੈਰੋਸੀਨ ਪਾ ਕੇ ਜੀਊਂਦੇ ਨੂੰ ਅੱਗ ਲਾ ਦਿੱਤੀ ਗਈ। ਸਾਰੇ ਦੰਗਾਈ ਉਸ ਦੇ ਆਲੇ-ਦੁਆਲੇ ਨੱਚੇ ਤੇ ਉਸ ਨੂੰ ਚੀਕਦੇ ਵੇਖ ਅਪਸ਼ਬਦ ਬੋਲ ਕੇ ਖ਼ੁਸ਼ ਹੁੰਦੇ ਰਹੇ। ਉਸ ਦੀ ਪੱਗ ਸਾਰਿਆਂ ਨੇ ਪੈਰਾਂ ਥੱਲੇ ਰੋਲ ਦਿੱਤੀ। ਇਹੀ ਨਜ਼ਾਰਾ ਮੈਂ

ਕਈ ਵਾਰ ਵੇਖਿਆ। ਇਕ ਅਠਾਰ੍ਹਾਂ ਵਰ੍ਹਿਆਂ ਦੇ ਜਵਾਨ ਮੁੰਡੇ ਤੋਂ ਆਪਣੇ ਪਿਓ ਦਾ ਇਹ ਹਾਲ ਵੇਖਿਆ ਨਾ ਗਿਆ ਤਾਂ ਉਹ ਵੀ ਹਾਕੀ ਲੈ ਕੇ ਘਰੋਂ ਬਾਹਰ ਆ ਗਿਆ। ਉਸ ਨੂੰ ਸੋਟੀਆਂ ਨਾਲ ਮਾਰ-ਮਾਰ ਕੇ ਲਹੂ-ਲੁਹਾਨ ਕਰ ਦਿੱਤਾ ਗਿਆ ਤੇ ਉਸ ਨੂੰ ਵੀ ਜ਼ਿੰਦਾ ਸਾੜ ਦਿੱਤਾ ਗਿਆ।

ਅੱਗੋਂ ਹੁਣ ਕੀ ਦੱਸਾਂ। ਮੇਰੀਆਂ ਧੁਖੀਆਂ ਇੱਟਾਂ ਹੀ ਬਿਆਨ ਕਰ ਰਹੀਆਂ ਹਨ ਕਿ ਕਿਵੇਂ ਉਸ ਹਜੂਮ ਨੇ ਤੇਲ ਪਾ ਪਾ ਕੇ ੩੧ ਸਿੱਖ ਮਾਰੇ ਤੇ ਕਿਵੇਂ ਲੋਹੇ ਦੀਆਂ ਰਾਡਾਂ ਨਾਲ ਉਨ੍ਹਾਂ ਨੂੰ ਲਹੂ-ਲੁਹਾਨ ਕੀਤਾ। ਕਿਵੇਂ ਦਾਹੜੇ ਪੁੱਟੇ ਗਏ, ਕਿਵੇਂ ਪੱਗਾਂ ਰੁਲੀਆਂ! ਗੁਰਦੁਆਰਾ ਸਾਹਿਬ ਅੰਦਰ ਬੈਠੇ ਸਿੰਘਾਂ ਨੂੰ ਤਾਂ ਬਾਹਰੋਂ ਅੱਗ ਲਾ ਕੇ ਪੂਰੇ ਦਾ ਪੂਰਾ ਹੀ ਭੁੰਨ ਦਿੱਤਾ ਗਿਆ।

ਹੁਣ ਤਕ ਵੀ ਗੁਰਦੁਆਰਾ ਸਾਹਿਬ ਦੇ ਖੰਡਰਾਂ ਅੰਦਰ ਸੜੀਆਂ ਹੱਡੀਆਂ ਉਸ ਹੈਵਾਨੀਅਤ ਦੇ ਨੰਗੇ ਨਾਚ ਦੀ ਗਵਾਹੀ ਭਰ ਰਹੀਆਂ ਹਨ ਤੇ ਹਾਲੇ ਵੀ ਧੁਆਂਖੀਆਂ ਕੰਧਾਂ ਉੱਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਕੁਝ ਤੁਕਾਂ ਦਰਜ ਵੇਖੀਆਂ ਜਾ ਸਕਦੀਆਂ ਹਨ।

ਚਾਰ ਘੰਟੇ ਚੱਲਿਆ ਉਹ ਕਤਲ-ਏ-ਆਮ ਮੈਂ ਆਪਣੇ ਅੱਖੀਂ ਵੇਖਿਆ ਹੈ। ਮੇਰੇ ਕੋਲ ਉਸ ਦਰਦ ਨੂੰ ਬਿਆਨ ਕਰਨ ਲਈ ਸ਼ਬਦ ਹੀ ਨਹੀਂ ਹਨ।

ਕੁਝ ਲੋਕ ਬਚ ਬਚਾ ਕੇ ਪਿੰਡ ਦੇ ਤਿੰਨ ਵੱਖੋ-ਵੱਖ ਘਰਾਂ ਵੱਲ ਭੱਜ ਗਏ। ਨਿੱਕੇ ਬਾਲ ਨੂੰ ਵੀ ਚੁੱਕ ਕੇ ਉਸ ਦੀ ਮਾਂ ਪੀੜ ਵਿਚ ਤੜਫਦੀ ਭੱਜੀ। ਜਿਸ ਘਰ ਵਿਚ ਉਨ੍ਹਾਂ ਸ਼ਰਨ ਲਈ, ਉਸ ਦੀ ਛੱਤ ਉੱਤੋਂ ਕੈਰੋਸੀਨ ਪਾ ਕੇ ਉਸ ਘਰ ਨੂੰ ਵੀ ਅੱਗ ਲਗਾ ਦਿੱਤੀ ਗਈ। ਹਾਏ ਓ ਮੇਰੇ ਡਾਢਿਆ ਰੱਬਾ, ਕਿਵੇਂ ਤੜਫ਼ ਤੜਫ਼ ਕੇ ਮਾਂ ਝੁਲਸੀ ਮੈਂ ਆਪ ਵੇਖਿਆ ਹੈ। ਆਖ਼ਰੀ ਸਾਹ ਤਕ ਉਸ ਨੇ ਬੱਚੇ ਨੂੰ ਬਚਾਉਣਾ ਚਾਹਿਆ ਪਰ ਜਦ ਉਹ ਆਪ ਪੂਰੀ ਅੱਗ ਦੀ ਚਪੇਟ ਵਿਚ ਆ ਗਈ ਤਾਂ ਉਸ ਨੇ ਬੱਚਾ ਪਰ੍ਹਾਂ ਵਗਾਹ ਮਾਰਿਆ ਕਿ ਸ਼ਾਇਦ ਇੰਝ ਉਸ ਦੀ ਪਿਆਰੀ ਨਿੱਕੀ ਜਿਹੀ ਜਾਨ ਬਚ ਜਾਏ।

ਅੱਗ ਹਾਲੇ ਬੱਚੇ ਤਕ ਪਹੁੰਚੀ ਨਹੀਂ ਸੀ। ਉਹ ਗੋਦ ਵਿੱਚੋਂ ਬਾਹਰ ਡਿੱਗਣ ਸਦਕਾ ਹੀ ਰੋਣ ਲੱਗ ਪਿਆ ਸੀ। ਜੇ ਮੇਰੀਆਂ ਬਾਹਵਾਂ ਹੁੰਦੀਆਂ ਤਾਂ ਮੈਂ ਉਸ ਨੂੰ ਚੁੱਕ ਲੈਂਦਾ। ਪਰ ਉੱਥੇ ਏਨੇ ਚੀਕ ਚਿਹਾੜੇ ਵਿਚ ਉਸ ਦੀ ਕੁਰਲਾਹਟ ਕੌਣ ਸੁਣਦਾ? ਸਭ ਅੱਗ ਵਿਚ ਭਸਮ ਹੋ ਰਹੇ ਸਨ। ਕੁਝ ਪਲ ਇੰਝ ਜਾਪਿਆ ਕਿ ਸ਼ਾਇਦ ਅੱਗ ਉਸ ਕੋਨੇ ਤਕ ਨਾ ਪਹੁੰਚੇ ਤੇ ਨਿੱਕੀ ਜਾਨ ਬਚ ਜਾਏ।

ਏਨੇ ਨੂੰ ਕੁਝ ਹੈਵਾਨਾਂ ਨੇ ਛੱਤ ਉੱਤੋਂ ਹੋਰ ਕੈਰੋਸੀਨ ਰੋੜ੍ਹ ਦਿੱਤਾ। ਅੱਗ ਭਬੂਕੇ ਨਾਲ ਬੱਚੇ ਦੇ ਪੈਰ ਤਕ ਪਹੁੰਚੀ ਤੇ ਸਕਿੰਟਾਂ ਵਿਚ ਪੈਰ ਝੁਲਸ ਗਿਆ। ਉਸ ਨੇ ਉਸੇ ਵੇਲੇ ਫੇਰ ਚੀਕ ਮਾਰੀ। ਸਹੁੰ ਰੱਬ ਦੀ, ਮੈਂ ਹਿਲ ਸਕਦਾ ਹੁੰਦਾ ਤਾਂ ਨਿੱਕੇ ਬੱਚੇ ਨੂੰ ਬੋਚ ਲੈਂਦਾ। ਹੱਥ ਜਿੰਡਾ ਬਾਲ ਅੱਗ ਨੇ ਸਕਿੰਟਾਂ ਵਿਚ ਹੀ ਹੜੱਪ ਕਰ ਲਿਆ। ਉਸ ਦਾ

ਸਰੀਰ ਪਹਿਲਾਂ ਫੁੱਲਿਆ ਤੇ ਪਲਾਂ ਵਿਚ ਹੀ ਰਾਖ਼ ਹੋ ਗਿਆ। ਨਿੱਕੀਆਂ ਨਿੱਕੀਆਂ ਹੱਡੀਆਂ ਵੀ ਧੁੱਖਣ ਲੱਗੀਆਂ।

ਚੀਕਦਾ ਕੁਰਲਾਉਂਦਾ ਇੱਕ ਦਿਨ ਦਾ ਬਾਲ ਅੱਖਾਂ ਖੋਲ੍ਹੇ ਬਗ਼ੈਰ ਹੀ ਅੱਗ ਦੇਵਤਾ ਵਿਚ ਭਸਮ ਹੋ ਗਿਆ। ਪਟਾਕਾ ਮਾਰ ਕੇ ਉਸ ਦਾ ਸਿਰ ਫਟਿਆ। ਉਸ ਦੀਆਂ ਤਾਂ ਅਖ਼ੀਰ ਵਿਚ ਨਿੱਕੀਆਂ ਨਿੱਕੀਆਂ ਹੱਡੀਆਂ ਵੀ ਨਹੀਂ ਬਚੀਆਂ। ਨਫ਼ਰਤ ਦੀ ਅੱਗ ਵਿਚ ਸਭ ਕੁਝ ਸੁਆਹ ਹੋ ਗਿਆ। ਨਿੱਕੜੇ ਬਾਲ ਦੀ ਇਕ ਵੀ ਕਿਲਕਾਰੀ ਨਹੀਂ ਸੁਣਨ ਦਿੱਤੀ ਆਦਮਖ਼ੋਰ ਰਾਖ਼ਸ਼ਾਂ ਨੇ।

ਹੁਣ ਇਸ 'ਹੋਂਦ' ਵਿਚ ਉਸ ਬਾਲ ਦੀ ਕੋਈ ਹੋਂਦ ਨਹੀਂ ਬਚੀ। ਕਿਸੇ ਨੂੰ ਉਸ ਦੀ ਪੀੜ ਦਾ ਅੰਦਾਜ਼ਾ ਨਹੀਂ। ਉਹ ਕੀ ਵੇਖਣ ਆਇਆ ਸੀ? ਨਾਦਰ ਸ਼ਾਹ ਦੇ ਫੌਜੀ ਦਸਤੇ ਕਿ ਜ਼ਕਰੀਆ ਖ਼ਾਨ ਦੇ? ਇਹ ਕਿਸ ਦੇ ਜਾਏ ਸਨ ?

ਮੇਰੀ ਹਰ ਧੁਆਂਖੀ ਇੱਟ ਪੁੱਛਦੀ ਹੈ ਕਿ ਕੋਈ ਉਸ ਬੱਚੇ ਦਾ ਕਸੂਰ ਤਾਂ ਦੱਸੋ? ਕਿੰਨੀਆਂ ਵੰਡਾਂ ਮੈਂ ਹਾਲੇ ਹੋਰ ਵੇਖਣੀਆਂ ਹਨ ? ਸਿਰਫ ਉਸ ਬੇਨਾਮ ਤੇ ਬੇਕਸੂਰ ਬੱਚੇ ਦੇ ਨਾਂ ਪਿੱਛੇ 'ਸਿੰਘ' ਸ਼ਬਦ ਲੱਗਣਾ ਏਨਾ ਵੱਡਾ ਗੁਨਾਹ ਹੋ ਗਿਆ ਕਿ ਉਸ ਨੂੰ ਕਿਲਕਾਰੀ ਮਾਰਨ ਦੀ ਵੀ ਇਜਾਜ਼ਤ ਨਹੀਂ ਦਿੱਤੀ ਗਈ? ਚੰਗਾ ਹੋਇਆ ਉਸ ਨੇ ਦੋਵੇਂ ਅੱਖਾਂ ਹਾਲੇ ਖੋਲ੍ਹੀਆਂ ਨਹੀਂ ਸਨ। ਖੋਲ੍ਹਦਾ ਤਾਂ ਕੀ ਵੇਖਦਾ? ਪਛਾਣੀਆਂ ਨਾ ਸਕੀਆਂ ਜਾਣ ਵਾਲੀਆਂ ਸੜੀਆਂ ਲਾਸ਼ਾਂ? ਜ਼ਿੰਦਾ ਰਹਿੰਦਾ ਤਾਂ ਯਾਦ ਕੀ ਰੱਖਦਾ! ਦਰਦਨਾਕ ਹਉਕਾ?

ਹੁਣ ਤਾਂ ਸਮਝ ਚੁੱਕੇ ਹੋਵੋਗੇ ਕਿ ਬੇਗੁਨਾਹ ਨਿੱਕੇ ਬਾਲ ਦੀ ਚੀਕ ਮੈਂ ਕਿਉਂ ਹਾਲੇ ਵੀ ਆਪਣੇ ਖੰਡਰ ਅੰਦਰ ਸੰਭਾਲੀ ਬੈਠਾਂ? ਸਿਰਫ਼ ਇਸ ਲਈ ਕਿ ਉਸ ਦੀ ਕੋਈ ਹੋਂਦ ਤਾਂ ਇਸ ਹੋਂਦ ਚਿੱਲੜ ਵਿਚ ਸਲਾਮਤ ਰਹੇ ਤੇ ਉਸ ਨੂੰ ਸੁਣ ਕੇ ਜਾਗਦੀ ਜ਼ਮੀਰ ਵਾਲੇ ਅੱਗੋਂ ਤੋਂ ਅਜਿਹਾ ਕਦੇ ਨਾ ਹੋਣ ਦੇਣ। ਏਸ ਮੌਤ ਦੇ ਤਾਂਡਵ ਵਿਚ ਜਿਗਰਾ ਵਿਖਾ ਕੇ ਵੀਰ ਬਲਵੰਤ ਸਿੰਘ ਨੇ ਤਲਵਾਰ ਨਾਲ ਇਕ ਰਾਖ਼ਸ਼ ਨੂੰ ਵੱਢ ਸੁੱਟਿਆ ਸੀ। ਉਸ ਦੀ ਵੰਗਾਰ ਸੁਣ ਦੰਗਾਈਆਂ ਦੇ ਦਿਲ ਕੰਬ ਗਏ ਸਨ। ਕੁਝ ਚਿਰ ਬਾਅਦ ਪਿੰਡ ਵਿੱਚੋਂ ਹੋਰ ਵੀਰ ਵੀ ਬਲਵੰਤ ਸਿੰਘ ਨਾਲ ਦੰਗਾਈਆਂ ਉੱਤੇ ਟੁੱਟ ਕੇ ਪੈ ਗਏ ਤੇ ਉਹ ਘਬਰਾ ਕੇ ਭੱਜ ਗਏ ਸਨ।

ਪੂਰੀ ਤਰ੍ਹਾਂ ਢਹਿ ਜਾਣ ਤਕ ਮੇਰੇ ਖੰਡਰ ਦੀ ਹਰ ਇੱਟ ਲਾਏਗੀ ਹਾਅ ਦਾ ਨਾਅਰਾ ਉਨ੍ਹਾਂ ਬੇਜ਼ੁਬਾਨ ਬੇਕਸੂਰਾਂ ਦੇ ਵਹਿਸ਼ੀਆਨਾ ਕਤਲਾਂ ਦੇ ਵਿਰੁੱਧ! ਮੈਂ ਪੁਸ਼ਤ-ਦਰ-ਪੁਸ਼ਤ ਇਸ ਪੀੜ ਨੂੰ ਹਰੀ ਰੱਖਣ ਦਾ ਜ਼ਿੰਮਾ ਚੁੱਕਿਆ ਹੈ ਤਾਂ ਜੋ ਧਰਮ ਦੇ ਨਾਂ ਉੱਤੇ ਹੋ ਰਹੇ ਜ਼ੁਲਮਾਂ ਨੂੰ ਠੱਲ ਪੈ ਸਕੇ ਤੇ ਕੋਈ ਹੋਰ ਬੇਜ਼ੁਬਾਨ ਨਿੱਕਾ ਬਾਲ ਕਿਲਕਾਰੀ ਮਾਰਨ ਤੋਂ ਪਹਿਲਾਂ ਅੱਗ ਵਿਚ ਫਨਾਹ ਨਾ ਹੋਵੇ!

ਹਰਿਆਣੇ ਵਿਚ ੨ ਨਵੰਬਰ ੧੯੮੪ ਨੂੰ ਸਿਰਫ ਰੇਵਾੜੀ ਜ਼ਿਲ੍ਹੇ ਵਿਚਲੇ ਹੋਂਦ

ਚਿੱਲੜ ਪਿੰਡ ਵਿਚ ਹੀ ਨਹੀਂ ਬਲਕਿ ਪਟੌਦੀ, ਹੇਲੀ ਮੰਡੀ, ਪਿੰਡ ਗੁੱਧਾ-ਕੇਮਲਾ, ਕਨੀਨਾ ਮੰਡੀ ਖਾਸ, ਜ਼ਿਲ੍ਹਾ ਮਹਿੰਦਰਗੜ੍ਹ ਵਿਚ ਵੀ ਸਮੂਹਿਕ ਤੌਰ ਉੱਤੇ ਸਾੜੀਆਂ ਗਈਆਂ ਸੈਂਕੜੇ ਲਾਵਾਰਿਸ ਲਾਸ਼ਾਂ ਦੀਆਂ ਕਬਰਾਂ ਲੱਭੀਆਂ ਜਾ ਸਕਦੀਆਂ ਹਨ ਤੇ ਉਨ੍ਹਾਂ ਸਾਰੀਆਂ ਥਾਂਵਾਂ ਦੇ ਖੰਡਰ ਇਹੀ ਪੁੱਛ ਰਹੇ ਹਨ ਕਿ ਸਿਰਫ਼ ਕਿਸੇ ਦੇ ਨਾਂ ਪਿੱਛੇ 'ਸਿੰਘ' ਲੱਗ ਜਾਣਾ ਕਿੰਨਾ ਕੁ ਵੱਡਾ ਗੁਨਾਹ ਮੰਨਿਆ ਜਾਣਾ ਚਾਹੀਦਾ ਹੈ ਕਿ ਉਸ ਨੂੰ ਏਨੀ ਭਿਆਨਕ ਮੌਤ ਦਿੱਤੀ ਜਾਵੇ?

ਇਸ ਦਰਿੰਦਗੀ ਦੇ ਨੰਗੇ ਨਾਚ ਦੀ ਗਵਾਹ ਬੀਬੀ ਸੁਰਜੀਤ ਕੌਰ, ਜਿਸ ਦੇ ਘਰ ਵਿਚਲੇ ਬਾਰਾਂ ਜੀਆਂ ਨੂੰ ਹੋਂਦ ਚਿੱਲੜ ਵਿਖੇ ਜੀਊਂਦੇ ਜੀਅ ਮਾਰ ਕੁੱਟ ਕੇ ਅੱਗ ਵਿਚ ਸੁੱਟ ਕੇ ਭਸਮ ਕਰ ਦਿੱਤਾ ਗਿਆ, ਹਾਲੇ ਤਕ ਨਿਆਂ ਦੀ ਭਾਲ ਵਿਚ ਹੈ ਕਿ ਘੱਟੋ-ਘੱਟ ਕਿਸੇ ਇੱਕ ਨੂੰ ਅਜਿਹੇ ਹਮਲੇ ਲਈ ਸਜ਼ਾ ਤਾਂ ਦਿੱਤੀ ਜਾਏ।

ਉਸ ਨੂੰ ਜਦ ਤਕ ਨਿਆਂ ਨਹੀਂ ਮਿਲਦਾ ਹੋਂਦ ਚਿੱਲੜ ਦਾ ਹਰ ਖੰਡਰ ਹੈਵਾਨੀ ਹਮਲੇ ਲਈ ਅਵਾਜ਼ ਚੁੱਕਦਾ ਰਹੇਗਾ। ਅਫ਼ਸੋਸ, ਨਿੱਕੇ ਬਾਲ ਲਈ ਨਿਆਂ ਮੰਗਣ ਵਾਲਾ ਵੀ ਕੋਈ ਨਹੀਂ ਬਚਿਆ। ਕੀ ਕੋਈ ਮੇਰੀ ਅਵਾਜ਼ ਸੁਣ ਸਕਣ ਵਾਲਾ ਉਸ ਲਈ ਵੀ ਨਿਆਂ ਮੰਗੇਗਾ?

ਕਦੇ ਕਿਸੇ ਦਾ ਏਧਰ ਵੱਲ ਆਉਣ ਦਾ ਚਿਤ ਕਰੇ ਤਾਂ ਧਿਆਨ ਨਾਲ ਧਰਤੀ ਉੱਤੇ ਕਦਮ ਰੱਖਿਓ। ਹਰ ਇੰਚ-ਇੰਚ ਉੱਤੇ ਪਤਾ ਨਹੀਂ ਕਿੰਨਿਆ ਦਾ ਲਹੂ ਡੁੱਲ੍ਹਿਆ ਪਿਆ ਹੈ ਤੇ ਕਿੰਨੀਆਂ ਹੱਡੀਆਂ ਭੁਰੀਆਂ ਪਈਆਂ ਹਨ! ਕਿਤੇ ਨਾ ਕਿਤੇ ਨਿੱਕੀਆਂ ਨਿੱਕੀਆਂ ਚੂਰਾ ਹੋ ਚੁੱਕੀਆਂ ਹੱਡੀਆਂ ਦੇ ਟੋਟੇ ਵੀ ਲੱਭ ਪੈਣਗੇ।

ਹਾੜ੍ਹਾ ਜੇ, ਪੋਲਾ ਪੋਲਾ ਪੈਰ ਧਰਿਓ। ਏਥੇ ਨਿੱਕੇ ਬਾਲ ਦੀ ਵੀ ਸੁਆਹ ਮਿੱਟੀ ਵਿਚ ਰਲੀ ਪਈ ਹੈ। ਵੇਖਿਓ ਕਿਤੇ ਉਸ ਨੂੰ ਨਾ ਪੈਰਾਂ ਥੱਲੇ ਰੋਲ ਦੇਇਓ। ਇਸ ਵਿੱਚੋਂ ਹੀ ਪੁੰਗਰਨਾ ਜੇ ਇਕ ਅਣਖ ਦਾ ਬੀਜ! ਬਸ ਹੁਣ ਉਸੇ ਦੀ ਉਡੀਕ ਤੇ ਰਾਖੀ ਲਈ ਮੈਂ ਅੱਜ ਵੀ ਉਜਾੜ ਵਿਚ ਖੰਡਰ ਬਣਿਆ ਖੜ੍ਹਾਂ। ■

## ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਗੁਰਮੁਖ ਸਿੰਘ ਖਾਲਸਾ ਹੈੱਡ ਗ੍ਰੰਥੀ ਸ੍ਰੀ ਅਕਾਲ ਤਖਤ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਅਤੇ ਪੰਜਾਬ ਤੇ ਪੰਜਾਬ ਤੋਂ ਬਾਹਰ ਮਿਤੀ ੧ ਤੋਂ ੩੦ ਸਤੰਬਰ ੨੦੧੩ ਤਕ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਕੁੱਲ ੩੭੧੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ।

*ਨਵੰਬਰ ੨੦੧੩ ਦਾ ਬਾਕੀ:*

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੁ-ਮਾਤ੍ਰੇ ਸ਼ਬਦਾਂ ਦੀ ਵਰਤੋ

*- ਜਥੇ: ਜੋਗਿੰਦਰ ਸਿੰਘ**

ਅਨਦਿਨੋੁ - {ਅੱਖਰ 'ਨ' ਦੇ ਨਾਲ ਦੋ ਲਗਾਂ ਹਨ ੋ ਤੇ ੁ। ਅਸਲ ਲਫਜ਼ 'ਅਨਦਿਨੁ' ਹੈ, ਇੱਥੇ 'ਅਨਦਿਨੋ' ਪੜ੍ਹਨਾ ਹੈ}

੭. ਗਿਆਨੀ ਕਿਰਪਾਲ ਸਿੰਘ ਹੈੱਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ, ਸਿੰਘ ਸਭਾ ਪੱਤ੍ਰਿਕਾ ਅਗਸਤ ੧੯੭੭ ਸਫਾ ੮੧-੮੨ ਅਨੁਸਾਰ:

*ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੋੁਆਨੀ ॥ (ਪੰਨਾ ੩੭੯)*

ਜੋਆਨੀ

*ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋੁਹੀ ॥*

*...ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋੁ ਮੋਹਿ ਆਹੀ ਪਿਆਸਾ ॥ (ਪੰਨਾ ੧੩)*

*ਸਰਣਿ ਪਇਆ ਨਾਨਕ ਸੋੁਹੇਲਾ॥ (ਪੰਨਾ ੩੮੩)*

*ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੋੁ ॥*

*ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੋੁ ॥*

*ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੋੁ ॥ (ਪੰਨਾ ੨੫)*

ਇਨ੍ਹਾਂ ਉਪਰੋਕਤ ਤੁਕਾਂ ਵਿਚ ਸ਼ਬਦ ਜੋੁਆਨੀ, ਤੋੁਹੀ, ਅਨਦਿਨੋੁ, ਸੋੁਹੇਲਾ, ਮਿਆਨੋੁ, ਜਹਾਨੋੁ, ਪਰਵਾਨੋੁ, ਦੋ ਮਾਤਰੇ ਅੱਖਰਾਂ ਵਾਲੇ ਸ਼ਬਦ ਹਨ। ਇਨ੍ਹਾਂ ਸ਼ਬਦਾਂ ਨੂੰ ਔਂਕੜ ਤੇ ਹੋੜਾ ਦੋ-ਦੋ ਮਾਤ੍ਰਾ ਲੱਗੀਆਂ ਹੋਈਆਂ ਹਨ। ਇਨ੍ਹਾਂ ਉਪਰੋਕਤ ਸ਼ਬਦਾਂ ਦੇ ਸ਼ੁੱਧ ਰੂਪ ਔਂਕੜ ਨਾਲ ਹਨ ਪਰ ਤੁਕਾਂ ਦਾ ਵਜ਼ਨ ਪੂਰਾ ਕਰਨ ਲਈ ਔਂਕੜ ਦੀ ਥਾਂ ਹੋੜਾ ਉਚਾਰਨ ਕਰਨਾ ਚਾਹੀਦਾ ਹੈ। ਪਰ ਹੇਠ ਲਿਖੀਆਂ ਤੁਕਾਂ ਦੇ ਦੋ ਸਾਂਝੇ ਸ਼ਬਦਾਂ ਦਾ ਉਚਾਰਨ ਤੇ ਸ਼ੁੱਧ ਰੂਪ ਵਿਚ ਇਨ੍ਹਾਂ ਸ਼ਬਦਾਂ ਦੇ ਉਲਟ ਹੈ।

*ਹਰਿ ਸਤਿ ਸਤਿ ਮੇਰੇ ਬਾਬੋਲਾ ਹਰਿ ਜਨ ਮਿਲਿ ਜੰਞ ਸੋੁਹੰਦੀ ॥ (ਪੰਨਾ ੭੮)*

*ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋੁਭਾਨੁ ॥ (ਪੰਨਾ ੨੧)*

*ਗੁਰਮੁਖਿ ਤੋਲਿ ਤੋੁਲਾਇਸੀ ਸਚੁ ਤਰਾਜੀ ਤੋਲ॥ (ਪੰਨਾ ੫੯)*

*ਝੂਠਾ ਰੁਦਨੁ ਹੋਆ ਦੋੁਆਲੈ ਖਿਨ ਮਹਿ ਭਇਆ ਪਰਾਇਆ ॥ (ਪੰਨਾ ੭੪)*

*ਸਾਈ ਸੋੁਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ ॥ (ਪੰਨਾ ੪੦੦)*

*ਪ੍ਰਭ ਕਿਰਪਾਲ ਦਇਆਲ ਗੋੁਬਿੰਦ॥ (ਪੰਨਾ ੮੬੬)*

**ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਮੋ: ੯੮੧੪੮-੯੮੨੫੧*

ਇਨ੍ਹਾਂ ਉਪਰੋਕਤ ਤੁਕਾਂ ਵਿਚ ਸੋੁਹੰਦੀ, ਲੋੁਭਾਨ, ਤੋੁਲਾਇਸੀ, ਦੋੁਆਲੈ, ਸੋੁਹਾਗਣ, ਗੋੁਬਿੰਦ ਆਦਿ ਸ਼ਬਦ ਦੋ ਮਾਤਰੇ ਹਨ।

ਇਨ੍ਹਾਂ ਸ਼ਬਦਾਂ ਦੇ ਸਹੀ ਰੂਪ ਹੋੜਿਆਂ ਨਾਲ ਹਨ ਪਰ ਤੁਕਾਂ ਦਾ ਵਜ਼ਨ ਪੂਰਾ ਕਰਨ ਲਈ ਬੋਲਣੇ ਔਂਕੜ ਹਨ। ਇਸ ਉਪਰੋਕਤ ਵਿਚਾਰ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਅਜਿਹੇ ਸ਼ਬਦਾਂ ਵਿਚ ਇੱਕ ਲਗ ਤਾਂ ਸ਼ਬਦ ਦੇ ਸਹੀ ਰੂਪ ਨੂੰ ਪ੍ਰਗਟ ਕਰਨ ਵਾਸਤੇ ਲਗਾਈ ਹੈ ਪਰ ਦੂਜੀ ਲਗ ਤੁਕ ਦਾ ਵਜ਼ਨ ਪੂਰਾ ਕਰਨ ਲਈ ਲਗਾਈ ਗਈ ਹੈ। ਉਸ ਲਗ ਦਾ ਸ਼ਬਦ ਦੇ ਉਚਾਰਨ ਕਰਨ ਸਮੇਂ ਪ੍ਰਯੋਗ ਕਰਨਾ ਚਾਹੀਦਾ ਹੈ ਜੋ ਵਜ਼ਨ ਪੂਰਾ ਕਰਨ ਵਾਸਤੇ ਹੋਵੇ, ਪਰ ਅਰਥ ਸਮੇਂ ਸ਼ੁਧ ਰੂਪ ਦਾ ਅਰਥ ਕਰਨਾ ਚਾਹੀਦਾ ਹੈ।

੮. ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ ਗਿ. ਹਰਿਬੰਸ ਸਿੰਘ ਅਨੁਸਾਰ :

*ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੋੁਹੀ ॥*
*...ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋੁ ਮੋਹਿ ਆਹੀ ਪਿਆਸਾ ॥*
*(ਪੰਨਾ ੧੩)*

ਤੋੁਹੀ ਅਤੇ 'ਅਨਦਿਨੋੁ' ਪਦਾਂ ਵਿਚ 'ਤੋੁ' ਅਤੇ 'ਨੋੁ' ਅਖਰਾਂ ਨੂੰ ਦੋ ਮਾਤ੍ਰਾ ਲੱਗੀਆਂ ਹੋਈਆਂ ਹਨ। ਮੂਲ ਰੂਪ ਵਿਚ ਇਹ ਪਦ ਔਂਕੜ ਵਾਲੇ ਹਨ ਪਰ ਇੱਥੇ ਉਚਾਰਨ ( ੋ) ਹੋੜੇ ਵਾਲਾ ਕਰਨਾ ਹੈ।

*ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੋੁ ॥*
*ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੋੁ ॥*
*ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੋੁ ॥* *(ਪੰਨਾ ੨੫)*

'ਮਿਆਨੋੁ, ਜਾਨੋੁ, ਪਰਵਾਨੋੁ' ਸ਼ਬਦਾਂ ਦੇ ਨੰਨੇ ਨੂੰ ਲੱਗੇ ਹੋੜੇ ਦੀ ਮਾਤ੍ਰਾ ਨੂੰ ਉਚਾਰਨਾ ਹੈ। ਮੂਲ ਸ਼ਬਦ ਮਿਆਨੁ, ਜਹਾਨੁ, ਪਰਵਾਨੁ ਹੀ ਹੈ। ਇਨ੍ਹਾਂ ਨੂੰ ਲੱਗਾ ਹੋਇਆ ਔਂਕੜ ਇਕ ਵਚਨ ਦਾ ਲਖਾਇਕ ਹੈ।

*ਗੁਰਮੁਖਿ ਤੋਲਿ ਤੋੁਲਾਇਸੀ ਸਚੁ ਤਰਾਜੀ ਤੋਲੁ॥* *(ਪੰਨਾ ੫੯)*

'ਤੋੁਲਾਇਸੀ' ਪਦ ਦਾ ਉਚਾਰਨ 'ਤੁਲਾਇਸੀ' ਕਰਨਾ ਹੈ। ਗੁਰਬਾਣੀ ਵਿਚ ਅਜਿਹੇ ਕਈ ਸ਼ਬਦ ਵਰਤੇ ਗਏ ਹਨ ਜਿਨ੍ਹਾਂ ਨੂੰ ਹੋੜਾ ਅਤੇ ਔਂਕੜ ਦੋਵੇਂ ਮਾਤ੍ਰਾ ਲੱਗੀਆਂ ਹੋਈਆਂ ਹਨ। ਇਕ ਮਾਤ੍ਰਾ ਦੀਰਘ ਅਤੇ ਦੂਜੀ ਲਘੂ ਅਵਾਜ਼ ਦੀ ਸੂਚਕ ਹੁੰਦੀ ਹੈ। ਇਹ ਛੰਦ ਦੇ ਤੋਲ ਨੂੰ ਪੂਰਾ ਕਰਨ ਦੀਆਂ ਸੂਚਕ ਹੁੰਦੀਆਂ ਹਨ।

ਭਾਈ ਸਾਹਿਬ ਨਵੀਨ ਗੁਰਬਾਣੀ ਵਿਆਕਰਣ ਦੇ ਸਫਾ ੨੬੭ 'ਤੇ ਦੋ ਮਾਤ੍ਰਿਕ ਸ਼ਬਦ ਬਾਰੇ ਲਿਖਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਭੰਡਾਰ ਵਿਚ ਕੁਝ ਅਜਿਹੇ ਸ਼ਬਦ ਹਨ, ਜਿਨ੍ਹਾਂ ਨੂੰ ਹੋੜਾ ਤੇ ਔਂਕੜ ਦੋਵੇਂ ਮਾਤ੍ਰਾ ਲੱਗੀਆਂ ਹੋਈਆਂ ਹਨ।

ਕਾਵਿ ਦਾ ਸੰਤੁਲਨ ਤੇ ਪਾਠ-ਚਾਲ ਕਾਇਮ ਰੱਖਣ ਲਈ, ਕਿਧਰੇ ਮਾਤ੍ਰਾ ਵੱਧ ਤੇ ਕਿਤੇ ਘੱਟ ਹੁੰਦੀ ਹੈ। ਅਜਿਹੇ ਦੋ-ਮਾਤ੍ਰਕ ਸ਼ਬਦਾਂ ਨੂੰ ਵੇਖ ਕੇ ਸਾਧਾਰਨ ਪਾਠਕ ਸੋਚ-ਸਾਗਰ ਵਿਚ ਡੁੱਬ ਜਾਂਦੇ ਹਨ ਕਿ ਉਹ ਔਂਕੜ ਵਾਲਾ ਉਚਾਰਨ ਕਰਨ ਜਾਂ ਹੋੜੇ ਵਾਲਾ?

ਗੁਰੂ ਪਾਤਸ਼ਾਹ ਜੀ ਨੇ ਕਾਵਿ-ਕਲਾ ਨਿਰੂਪਣ ਕਰਨ ਵਿਚ ਕਮਾਲ ਕਰ ਦਿੱਤਾ ਹੈ। ਸ਼ਬਦ ਦਾ ਮੂਲ ਸਰੂਪ ਵੀ ਕਾਇਮ ਰੱਖਿਆ ਹੈ ਅਤੇ ਕਾਵਿ ਚਾਲ ਦੀ ਪੂਰਤੀ ਲਈ ਲਘੂ ਜਾਂ ਦੀਰਘ ਮਾਤ੍ਰਾ ਦਾ ਪ੍ਰਯੋਗ ਕਰਨ ਦੀ ਸੋਝੀ ਵੀ ਬਖਸ਼ੀ ਹੈ। ਲੋੜ ਹੈ ਪਾਠ ਅਭਿਆਸ ਦੀ। (ਵੇਖੋ ਨਵੀਨ ਗੁਰਬਾਣੀ ਵਿਆਕਰਣ ਸਫਾ ੨੬੭)

੯. ਸ਼ਬਦਾਰਥ ਸ. ਜੋਗਿੰਦਰ ਸਿੰਘ ਤਲਵਾੜਾ (ਖਰੜਾ ਸ਼ਬਦਾਰਥ)

ਤੁੋਹੀ-ਉਚਾਰਨ 'ਤੋਹੀ'। ਅਨਦਿਨੁੋ - ਉਚਾਰਨ 'ਅਨਦਿਨੋ'।

ਲੁੋਭਾਨੁ - ਉਚਾਰਨ 'ਲੁਭਾਨੁ'।

ਮਿਆਨੁੋ, ਜਹਾਨੁੋ, ਪਰਵਾਨੁੋ = ਉਚਾਰਨ 'ਮਿਆਨੋ', 'ਜਹਾਨੋ', 'ਪਰਵਾਨੋ'।

ਤੁੋਲਾਇਸੀ - ਉਚਾਰਨ ਤੁਲਾਇਸੀ।

ਜੁੋਲਾਹਾ - ਉਚਾਰਨ ਜੋਲਾਹਾ।

ਦੁੋਆਲੈ - ਏਥੇ ਉਚਾਰਨ 'ਦੋਆਲੈ'।

ਇਸ ਤੋਂ ਇਲਾਵਾ ਹੋਰ ਸ਼ਬਦ ਵੀ ਤਲਵਾੜਾ ਜੀ ਨੇ ਉਚਾਰਨ ਸੇਧ ਅੰਕਿਤ ਕੀਤੇ ਹਨ।

੧੦. ਖੋਜ ਪੱਤ੍ਰਿਕਾ-ਬਾਣੀ ਸੰਪਾਦਨਾ ਵਿਸ਼ੇਸ਼ ਅੰਕ-੫੯/ਮਾਰਚ ੨੦੦੪ 'ਚ ਪ੍ਰੋ. ਬੂਟਾ ਸਿੰਘ (ਬਰਾੜ) ਦੇ ਲੇਖ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਭਾਸ਼ਾਈ ਸਰੂਪ: ਪੁਨਰ ਚਿੰਤਨ, ਸਫਾ ੧੬੦, ਪ੍ਰਕਾਸ਼ਕ: ਪਬਲੀਕੇਸ਼ਨ ਬਿਊਰੋ ਪੰਜਾਬੀ ਯੂਨੀਵਰਸਿਟੀ, ਪਟਿਆਲਾ ਅਨੁਸਾਰ:

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਸਾਰੇ ਨੇਮਾਂ ਦੀ ਵਰਤੋਂ ਕੀਤੀ ਗਈ ਹੈ ਅਤੇ ਇਨ੍ਹਾਂ ਨੇਮਾਂ ਦੇ ਸੰਕੇਤ ਗੁਰਮੁਖੀ ਲਗਾਂ ਮਾਤਰਾਵਾਂ ਰਾਹੀਂ ਦਿੱਤੇ ਗਏ ਹਨ। ਮਸਲਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਵਿਚ ਕੁਝ ਸ਼ਬਦ ਅਜਿਹੇ ਹਨ, ਜਿਨ੍ਹਾਂ ਵਿਚਲੇ ਅੱਖਰਾਂ ਨੂੰ ਦੋ-ਦੋ ਮਾਤਰਾਵਾਂ ਲੱਗੀਆਂ ਹੋਈਆਂ ਹਨ। ਖਾਸ ਤੌਰ 'ਤੇ ਔਂਕੜ ਅਤੇ ਹੋੜਾ ਦੋਵੇਂ ਲਗਾਂ ਇਕੱਠੀਆਂ ਵਰਤੀਆਂ ਗਈਆਂ ਹਨ :

*੧. ਏਹੁ ਮਨੁੋ ਮੂਰਖੁ ਲੋਭੀਆ ਲੋਭੇ ਲਗਾ ਲੁੋਭਾਨੁ ॥ (ਪੰਨਾ ੨੧)*

*੨. ਟੂਟੀ ਗਾਢਨਹਾਰ ਗੁੋਪਾਲ ॥*
*ਸਰਬ ਜੀਆ ਆਪੇ ਪ੍ਰਤਿਪਾਲ॥ (ਪੰਨਾ ੨੮੨)*

*੩. ਪ੍ਰਭ ਕਿਰਪਾਲ ਦਇਆਲ ਗੁੋਬਿੰਦ ॥ (ਪੰਨਾ ੮੬੬)*

*੪. ਨਾਨਕ ਟੇਕ ਗੁੋਪਾਲ ਕੀ ਗੋਵਿੰਦ ਸੰਕਟ ਮੋਚ ॥ (ਪੰਨਾ ੯੨੬)*

ਇਨ੍ਹਾਂ ਸਤਰਾਂ ਵਿਚ ਆਏ ਸ਼ਬਦਾਂ ਲੁੋਭਾਨ, ਗੁੋਪਾਲ ਅਤੇ ਗੁੋਬਿੰਦ ਵਿਚਲੇ

ਅੱਖਰਾਂ /ਲੋ/ ਅਤੇ /ਗੋ/ ਨੂੰ ਹੋੜਾ ਅਤੇ 'ਔਂਕੜ' ਦੋਵੇਂ ਲਗਾਂ ਲੱਗੀਆਂ ਹੋਈਆਂ ਹਨ, ਜਦ ਕਿ ਇਨ੍ਹਾਂ ਸ਼ਬਦਾਂ ਵਿਚਲੇ ਇਹੋ ਅੱਖਰ ਕੇਵਲ ਔਂਕੜ ਅਤੇ ਕੇਵਲ 'ਹੋੜਾ' ਨਾਲ ਵੀ ਲਿਖੇ ਮਿਲਦੇ ਹਨ। ਚੌਥੀ ਟੂਕ ਵਿਚ 'ਗੋਬਿੰਦ' ਸ਼ਬਦ ਵਿਚਲਾ /ਗੋ/ ਅੱਖਰ ਕੇਵਲ ਹੋੜੇ ਨਾਲ ਅੰਕਿਤ ਹੈ। ਲਗਾਂ ਦੀ ਦੂਹਰੀ ਵਰਤੋਂ ਛੰਦ-ਚਾਲ ਦੀਆਂ ਬੰਦਸ਼ਾਂ ਦੀ ਸੰਕੇਤਿਕ ਹੈ। ਉਪਰੋਕਤ ਵਿਦਵਾਨ ਨੇ ਪਿੰਗਲ ਕਲਾ ਅਨੁਸਾਰ ਵਿਚਾਰ ਪ੍ਰਗਟ ਕੀਤੇ ਹਨ।

ਹੁਣ ਹੇਠ ਲਿਖੇ ਅਨੁਸਾਰ ਦੋ ਮਾਤ੍ਰਾ ਸ਼ਬਦਾਂ ਦਾ ਸਹੀ ਉਚਾਰਨ ਸਮਝਣ ਲਈ ਗੁਰਬਾਣੀ ਦੀਆਂ ਦੋ ਤੁਕਾਂ ਨੂੰ ਧੁਰਾ ਬਣਾ ਕੇ ਇਸ ਦੀ ਵਿਸ਼ੇਸ਼ ਚਰਚਾ ਕਰਦੇ ਹਾਂ ਕਿਉਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਸਭ ਤੋਂ ਪਹਿਲਾਂ ਇਨ੍ਹਾਂ ਤੁਕਾਂ ਵਿਚ ਹੀ ਦੋ ਮਾਤ੍ਰਾ ਦੀ ਵਰਤੋਂ ਕੀਤੀ ਗਈ ਹੈ :

*੧. ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ ॥*
*ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋੁਹੀ ॥*
*(ਪੰਨਾ ੧੩)*

*੨. ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੁੋ ਮੋਹਿ ਆਹੀ ਪਿਆਸਾ ॥*
*ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ ॥*
*(ਪੰਨਾ ੧੩)*

ਤੁਹੀ ਸ਼ਬਦ ਦੀਆਂ ਕਾਵਿਕ ਰੂਪ ਵਿਚ ਤਿੰਨ ਮਾਤ੍ਰਾ ਹਨ। ਇਸ ਦੀਆਂ ਚਾਰ ਮਾਤ੍ਰਾ ਬਣਾਉਣ ਵਾਸਤੇ ਹੋੜੇ ਦੀ ਵਰਤੋਂ ਕੀਤੀ ਗਈ ਹੈ। ਇਸ ਤੁਕ ਵਿਚ ਅਰਧ ਵਿਸ਼ਰਾਮ ੨੦ ਤੇ ਉਪਰੰਤ ੧੭ ਮਾਤ੍ਰਾ ਤੇ ਕੁੱਲ ਮਾਤ੍ਰਾ ੩੭ ਬਣਦੀਆਂ ਹਨ। ਪਿੰਗਲ ਅਨੁਸਾਰ ਮਾਤ੍ਰਾ ਦੀ ਗਿਣਤੀ ਸਮੇਂ ਔਂਕੜ ਤੇ ਸਿਹਾਰੀ ਅਤੇ ਪੈਰ-ਅੱਖਰ ਦੀ ਗਿਣਤੀ ਨਹੀਂ ਕੀਤੀ ਜਾਂਦੀ। ਅਗਲੀ ਤੁਕ ਵਿਚ ਵੀ ਇਸੇ ਤਰ੍ਹਾਂ ੨੦+੧੭=੩੭ ਮਾਤ੍ਰਾ ਹਨ। ਤੋਹੀ ਤੇ ਮੋਹੀ ਦੀਆਂ ਚਾਰ-ਚਾਰ ਮਾਤ੍ਰਾ ਨਾਲ ਛੰਦ ਦਾ ਵਜ਼ਨ ਬਰਾਬਰ ਹੁੰਦਾ ਹੈ। ਜਿਹੜੇ ਵਿਦਵਾਨ ਡੇਢ ਮਾਤ੍ਰਾ ਦੀ ਗੱਲ ਕਰਦੇ ਹਨ ਉਨ੍ਹਾਂ ਦੀ ਇਹ ਦਲੀਲ ਪਰਖ-ਕਸਵੱਟੀ ਦੇ ਖਰੀ ਨਹੀਂ ਉਤਰਦੀ, ਸੋ ਇੱਥੇ ਡੇਢ ਮਾਤ੍ਰਾ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਇਸੇ ਤਰ੍ਹਾਂ ਅਨਦਿਨੁੋ ਸ਼ਬਦ ਦੀਆਂ ਪੰਜ ਮਾਤ੍ਰਾ ਪੂਰੀਆਂ ਕੀਤੀਆਂ ਗਈਆਂ ਹਨ। ਇਸ ਵਿਚ ੨੦+੧੭=੩੭ ਮਾਤ੍ਰਾ ਹਨ ਤੇ ਦੂਸਰੀ ਤੁਕ ਵਿਚ ੧੯+੧੮=੩੭ ਮਾਤ੍ਰਾ ਹਨ। ਦੂਸਰੀ ਤੁਕ ਵਿਚ ੨੦ ਦੀ ਬਜਾਏ ੧੯ ਮਾਤ੍ਰਾ ਇਸ ਕਰਕੇ ਆਈਆਂ ਹਨ ਕਿਉਂ ਕਿ 'ਕ੍ਰਿਪਾ' ਸ਼ਬਦ ਦੇ ਪੈਰ ਵਿਚ ਰਾਰਾ ਹੋਣ ਕਰਕੇ, ਅਗਰ ਰਾਰਾ ਪੂਰਾ ਹੁੰਦਾ ਤਾਂ ਅਰਧ ਵਿਸ਼ਰਾਮ ਤੋਂ ਬਾਅਦ ੧੮ ਮਾਤ੍ਰਾ ਹੋਣ ਕਾਰਨ ਇਕ ਮਾਤ੍ਰਾ ਵੱਧ ਜਾਣੀ ਸੀ ਤੇ ਅਰਧ ਵਿਸ਼ਰਾਮ ਤੋਂ ਬਾਅਦ (... ਹੋਇ ਜਾ ਤੇ ਤੇਰੈ ਨਾਇ ਵਾਸਾ ॥) ਕੋਈ ਵੀ ਮਾਤ੍ਰਾ ਘਟਾਈ ਨਹੀਂ ਜਾ ਸਕਦੀ ਸੀ ਪਰ ਵਧਾਈ ਤਾਂ

ਜਾ ਸਕਦੀ ਹੈ ਜਿਵੇਂ : ਤਿਸ ਤੇ ਹੋਏ ਲਖ ਦਰੀਆਉ॥, ਜਿਸੁ ਜਨ ਹੋਏ ਆਪਿ ਕ੍ਰਿਪਾਲ॥, ਜਉ ਹੋਇ ਕ੍ਰਿਪਾਲ ਤ ਸਤਿਗੁਰੁ ਮੇਲੈ ਸਭਿ ਸੁਖ ਹਰਿ ਕੇ ਨਾਏ॥, ਸੂਖ ਸਹਜ ਆਨੰਦ ਹਰਿ ਨਾਏ॥, ਜਿਸ ਨਾਲ ਛੰਦ ਦਾ ਤੋਲ ਬਰਾਬਰ ਨਹੀਂ ਸੀ ਰਹਿਣਾ।

ਇੱਥੇ 'ਕ੍ਰਿਪਾ' ਲਫਜ਼ ਵਿਚ ਲਿਖਾਰੀਆਂ ਜਾਂ ਛਾਪੇਖਾਨਿਆਂ ਦੀ ਉਕਾਰੀ ਬਾਰੇ ਸਵਾਲ ਹੀ ਪੈਦਾ ਨਹੀਂ ਹੁੰਦਾ। ਉਪਰੋਕਤ ਇਹੀ ਸ਼ਬਦ ਧਨਾਸਰੀ ਰਾਗ ਦੇ ਪੰਨਾ ਨੰ: ੬੬੩ 'ਤੇ ਆਰਤੀ ਦੇ ਸਿਰਲੇਖ ਹੇਠ ਆਇਆ ਹੈ। ਉੱਥੇ ਤੋਹੀ ਤੇ ਅਨਦਿਨੋ ਦੋ ਮਾਤ੍ਰਾ ਨਾਲ ਨਹੀਂ ਆਇਆ।

ਅਨਦਿਨੁ ਅਤੇ ਤੋਹੀ ਸ਼ਬਦ ਹੋਰ ਰੂਪਾਂ ਵਿਚ ਇਸ ਪ੍ਰਕਾਰ ਗਿਣਤੀ ਵਿਚ ਮਿਲਦਾ ਹੈ:

ਅਨਦਿਨ ੨, ਅਨਦਿਨੁ ੩੭੨, ਅਨਦਿਨੋ ੭, ਅਨਦਿਨੋੁ ੨,

ਤੁਹੀ ੬, ਤੂਹੀ ੨੪, ਤੋਹਿ, ੨੦, ਤੋਹੀ ੮, ਤੋੁਹਿ ੧, ਤੋੁਹੀ ੧, ਤੂੰਹੀ ੯,

ਨੋਟ: 'ਅਨਦਿਨ' ਨੰਨਾ ਅੰਤ ਮੁਕਤਾ ਸ਼ਬਦ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੨ ਵਾਰ ਆਇਆ ਹੈ। ਇਹੀ ਸ਼ਬਦ ਹੱਥ ਲਿਖਤ ਬੀੜਾਂ ਵਿਚ ਅੰਤ ਔਂਕੜ ਸਹਿਤ (ਅਨਦਿਨੁ) ਮਿਲਦਾ ਹੈ।

*੩.ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੋੁ ॥*
*ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੋੁ ॥*
*ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੋੁ ॥* *(ਪੰਨਾ ੨੫)*

ਉਪਰੋਕਤ ਤਿੰਨ ਤੁਕਾਂ ਦੋ ਮਾਤਰੇ ਸਹਿਤ ਆਈਆਂ ਹਨ। ਦੋ ਤੁਕਾਂ ਦਾ ਤੋਲ ੧੭+੧੨=੨੯ ਬਣਦਾ ਹੈ ਅਤੇ ਤੀਸਰੀ ਤੁਕ ਦਾ ਤੋਲ ੧੩+੧੩=੨੬ ਹੈ। ਗੁਰਬਾਣੀ ਦੀ ਲਿਖਣ-ਸ਼ੈਲੀ ਅਨੁਸਾਰ ਮੂਲ ਰੂਪ ਮਿਆਨੁ, ਜਹਾਨੁ ਤੇ ਪਰਵਾਨੁ ਹੈ। ਉਚਾਰਨ ਹੋੜੇ ਸਹਿਤ ਕਰਨਾ ਹੈ।

*੪. ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੋੁਆਨੀ ॥*
*ਬਹੁਤੁ ਦਰਬੁ ਹਸਤੀ ਅਰੁ ਘੋੜੇ ਲਾਲ ਲਾਖ ਬੈ ਆਨੀ ॥*
*ਆਗੈ ਦਰਗਹਿ ਕਾਮਿ ਨ ਆਵੈ ਛੋਡਿ ਚਲੈ ਅਭਿਮਾਨੀ ॥* *(ਪੰਨਾ ੩੭੯)*

ਉਪਰੋਕਤ ਤਿੰਨ ਤੁਕਾਂ ਵਿਚ ਸ਼ਬਦ 'ਜੋੁਆਨੀ' ਦੋ ਮਾਤਰੇ ਦੇ ਰੂਪ ਆਇਆ ਹੈ। ਮੂਲ ਸ਼ਬਦ 'ਜੁਆਨੀ' ਔਂਕੜ ਸਹਿਤ ਹੈ ਜਿਸ ਦਾ ਉਚਾਰਨ ਹੋੜੇ ਨਾਲ 'ਜੋਆਨੀ' ਕਰਨਾ ਹੈ ਕਿਉਂ ਕਿ ਇਨ੍ਹਾਂ ਤਿੰਨਾਂ ਤੁਕਾਂ ਦਾ ਤੋਲ ੧੬+੧੨=੨੮ ਹੈ।

*੫. ਅਲਪ ਸੁਖ ਛਾਡਿ ਪਰਮ ਸੁਖ ਪਾਵਾ ॥ ਤਬ ਇਹ ਤ੍ਰੀਅ ਓੁਹੁ ਕੰਤੁ ਕਹਾਵਾ ॥*
*(ਪੰਨਾ ੩੪੨)*

ਉਪਰੋਕਤ ਤੁਕਾਂ ਵਿਚ ਸ਼ਬਦ 'ਓੁਹੁ' ਦੋ ਮਾਤ੍ਰਾ ਦੇ ਰੂਪ ਵਿਚ ਆਇਆ ਹੈ। ਜਿਸ ਦਾ ਮੂਲ ਰੂਪ 'ਓਹੁ' ਹੈ ਤੇ ਇਸ ਦਾ ਉਚਾਰਨ 'ਉਹੁ' ਕਰਨਾ ਹੈ।

ਪਹਿਲੀ ਤੁਕ ਦੀਆਂ ਮਾਤ੍ਰਾ ੧੭ ਹਨ ਅਤੇ ਦੂਜੀ ਤੁਕ ਦੀਆਂ ੧੭ ਮਾਤ੍ਰਾ ਕਰਨ ਲਈ 'ਓਹੁ' ਨੂੰ 'ਉਹੁ' ਕਰਕੇ ਇਕ ਮਾਤ੍ਰਾ ਘਟਾਈ ਗਈ ਹੈ।

ਇਸੇ ਤਰ੍ਹਾਂ ਹੀ

*੬. ਜੈਸੇ ਕੁੰਭ ਉਦਕ ਪੂਰਿ ਆਨਿਓ ਤਬ ਉਹੁ ਭਿੰਨ ਦ੍ਰਿਸਟੋ ॥*
*ਕਹੁ ਨਾਨਕ ਕੁੰਭੁ ਜਲੈ ਮਹਿ ਡਾਰਿਓ ਅੰਭੈ ਅੰਭ ਮਿਲੋ ॥* *(ਪੰਨਾ ੧੨੦੩)*

ਉਪਰੋਕਤ ਪਹਿਲੀ ਤੁਕ ਦਾ ਕਾਵਿ ਤੋਲ ੧੮+੧੧=੨੯ ਤੇ ਦੂਜੀ ਤੁਕ ਦਾ ਕਾਵਿ ਤੋਲ ੧੯+੧੦=੨੯ ਹੈ। ਸੋ ਪਹਿਲੀ ਤੁਕ ਵਿਚ ਵਿਚ ਪਹਿਲੇ ਭਾਗ ਵਿਚ ੧੮ ਮਾਤ੍ਰਾ ਤੇ ਦੂਜੇ ਭਾਗ ਵਿਚ ੧੧ 'ਓ' ਦੇ 'ਉ' ਲੱਗਣ ਕਾਰਨ ਮਾਤ੍ਰਾ ਪੂਰੀ ਹੋ ਗਈ। ਸੋ ਪਹਿਲੀ ਤੁਕ ਵਿਚ 'ਉਹੁ' ਦਾ ਮੂਲ ਰੂਪ 'ਓਹੁ' ਹੈ ਤੇ ਉਚਾਰਨ 'ਉਹੁ' ਕਰਨਾ ਹੈ।

*੭. ਓੁਹੀ ਪੀਓ ਓੁਹੀ ਖੀਓ ਗੁਰਹਿ ਦੀਓ ਦਾਨੁ ਕੀਓ ॥ ਉਆਹੂ ਸਿਉ ਮਨੁ ਰਾਤੋ ॥੧॥*
*ਓੁਹੀ ਭਾਠੀ ਓੁਹੀ ਪੋਚਾ ਓੁਹੀ ਪਿਆਰੋ ਓੁਹੀ ਰੂਚਾ ॥ ਮਨਿ ਓਹੋ ਸੁਖੁ ਜਾਤੋ ॥*
*(ਪੰਨਾ ੨੧੪)*

ਉਪਰੋਕਤ ਤੁਕਾਂ ਵਿਚ ਪਹਿਲੀ ਤੁਕ ਦਾ ਤੋਲ ੧੪+੧੪+੧੩=੪੧ ਹੈ ਅਤੇ ਦੂਜੀ ਤੁਕ ਵਿਚ ੧੪+੧੫+੧੨=੪੧ ਹੈ। ਇਨ੍ਹਾਂ ਤੁਕਾਂ ਵਿਚ 'ਓੁਹੀ' ਸ਼ਬਦ ਦੋ ਮਾਤ੍ਰਾ ਦੇ ਰੂਪ ਵਿਚ ਆਇਆ ਹੈ ਇਸ ਦਾ ਮੂਲ ਰੂਪ 'ਓਹੀ' ਹੈ ਅਤੇ ਇਸ ਦਾ ਉਚਾਰਨ 'ਉਹੀ' ਕਰਨਾ ਹੈ।

*੮. ਹਰਿ ਹਰਿ ਹਰਿ ਹਰਿ ਭਗਤਿ ਦ੍ਰਿੜਾਵਹੁ ਹਰਿ ਹਰਿ ਨਾਮੁ ਓੁਮਾਹਾ ਰਾਮ ॥*
*(ਪੰਨਾ ੬੯੮)*

ਉਪਰੋਕਤ ਤੁਕ ਵਿਚ 'ਓੁਮਾਹਾ' ਸ਼ਬਦ ਦੋ ਮਾਤ੍ਰਾ ਦੇ ਰੂਪ ਵਿਚ ਮਿਲਦਾ ਹੈ। ਇਸ ਦਾ ਮੂਲ ਸ਼ਬਦ 'ਓਮਾਹਾ' ਹੈ ਅਤੇ ਉਚਾਰਨ 'ਉਮਾਹਾ' ਕਰਨਾ ਹੈ। ਤੁਕ ਦਾ ਤੋਲ ੧੬+੧੬=੩੨ ਮਾਤ੍ਰਾ ਹੈ।

*੯. ਸੋ ਗਿਆਨੀ ਸੋ ਬੈਸਨੌ ਪੜ੍ਹਿਆ ਜਿਸੁ ਕਰੀ ਕ੍ਰਿਪਾ ਭਗਵਾਨ ॥*
*ਓੁਨਿ ਸਤਿਗੁਰੁ ਸੇਵਿ ਪਰਮ ਪਦੁ ਪਾਇਆ ਉਧਰਿਆ ਸਗਲ ਬਿਸ੍ਵਾਨ ॥*
*(ਪੰਨਾ ੧੨੦੩)*

ਉਪਰੋਕਤ ਤੁਕ ਵਿਚ ਪਹਿਲੀ ਤੁਕ ਦਾ ਤੋਲ ੧੮+੧੩=੩੧ ਹੈ ਅਤੇ ਦੂਜੀ ਤੁਕ ਦਾ ਤੋਲ ੧੯+੧੨=੩੧ ਹੈ। ਇਨ੍ਹਾਂ ਤੁਕਾਂ ਵਿਚ 'ਓੁਨਿ' ਸ਼ਬਦ ਦੋ ਮਾਤ੍ਰੇ ਦੇ ਰੂਪ ਵਿਚ ਆਇਆ ਹੈ। ਜਿਸ ਦਾ ਮੂਲ ਰੂਪ 'ਓੁਨਿ' ਹੈ ਜਦ ਕਿ ਉਚਾਰਨ 'ਓਨਿ' ਕਰਨਾ ਹੈ।

ਨੋਟ: 'ਓੁਨਿ' ਸ਼ਬਦ ਨੂੰ ਪ੍ਰੋ. ਸਾਹਿਬ ਸਿੰਘ ਤੇ ਗਿ. ਹਰਿਬੰਸ ਸਿੰਘ ਮੂਲ ਸ਼ਬਦ ਮੰਨਦੇ ਹਨ ਮੇਰੀ ਸੰਮਤੀ ਵੀ ਇਨ੍ਹਾਂ ਨਾਲ ਹੈ। ਜੇਕਰ ਮੂਲ ਸ਼ਬਦ 'ਓੁਨਿ' ਹੈ

ਤਾਂ ਖੁੱਲ੍ਹੇ ਓ ਨਾਲ ਇਕ ਮਾਤ੍ਰਾ ਵੱਧ ਜਾਂਦੀ ਹੈ। ਸੋ ਇੱਥੇ ਹੱਥ ਲਿਖਤ ਪਾਵਨ ਸਰੂਪਾਂ ਵਿਚ 'ਉਨਿ' ਸ਼ਬਦ ਮਿਲਦਾ ਹੈ ਜਿਵੇਂ ਕਿ ਬੂੜਾ ਸੰਧੂ, ਪਟਨਾ ਸਾਹਿਬ ਵਾਲੀ ਬੀੜ (ਸੰਮਤ ੧੭੪੮), ਬਹਾਦਰਪੁਰ ਦੁਗ ਅਤੇ ਬੁਰਹਾਨਪੁਰ ਵਾਲੀ ਬੀੜ ਵਿਚ 'ਉਨਿ' ਸ਼ਬਦ ਮਿਲਦਾ ਹੈ। ਸ਼ਬਦਾਰਥ ਸਤੰਬਰ ੧੯੪੧ ਦੀ ਪਹਿਲੀ ਐਡੀਸ਼ਨ ਵਿਚ ਵੀ 'ਉਨਿ' ਸ਼ਬਦ ਮਿਲਦਾ ਹੈ। ਇਸ ਕਰਕੇ ਦੁ-ਮਾਤ੍ਰਾ ਦੀ ਲੋੜ ਨਹੀਂ ਹੈ। ਫਿਰ ਵੀ ਇਸ ਦੀ ਵਿਸ਼ੇਸ਼ ਵੀਚਾਰ ਕਰਨੀ ਬਣਦੀ ਹੈ।

*੧੦. ਉਇ ਸੁਖ ਕਾ ਸਿਉ ਬਰਨਿ ਸੁਨਾਵਤ ॥*
*ਅਨਦ ਬਿਨੋਦ ਪੇਖਿ ਪ੍ਰਭ ਦਰਸਨ ਮਨਿ ਮੰਗਲ ਗੁਨ ਗਾਵਤ ॥ (ਪੰਨਾ ੧੨੦੫)*

ਉਪਰੋਕਤ ਤੁਕਾਂ ਦਾ ਕਾਵਿ ਤੋਲ ੧੬, ੧੬+੧੨=੨੮ ਹੈ। ਇਸ ਤੁਕ ਵਿਚ 'ਉਇ' ਸ਼ਬਦ ਦੋ ਮਾਤ੍ਰਾ ਦੇ ਰੂਪ ਵਿਚ ਆਇਆ ਹੈ। ਇਸ ਦਾ ਮੂਲ ਰੂਪ 'ਓਇ' ਹੈ ਤੇ ਇਸ ਦਾ ਉਚਾਰਨ 'ਉਇ' ਹੈ।

ਗਿ. ਹਰਿਬੰਸ ਸਿੰਘ ਜੀ ਨੇ ਪੋਥੀ ਨੰ: ੧੨ ਦੇ ਸਫਾ ੭੮ 'ਤੇ ਨੋਟ ਦਿੱਤਾ ਹੈ ਕਿ "ਪੁਰਾਤਨ ਸਰੂਪਾਂ ਵਿਚ 'ਉਇ' ਸ਼ਬਦ ਔਂਕੜ ਰਹਿਤ (ਓਇ) ਹੈ।" ਪਰ 'ਓਇ' ਸ਼ਬਦ ਆਉਣ ਨਾਲ ਇਕ ਮਾਤ੍ਰਾ ਵਧ ਜਾਵੇਗੀ। ਸੋ ਇਸ ਦਾ ਉਚਾਰਨ 'ਉਇ' ਦਰੁਸਤ ਹੈ।

*੧੧. ਹਰਿ ਘਟਿ ਘਟੇ ਡੀਠਾ ਅੰਮ੍ਰਿਤੋ ਵੂਠਾ ਜਨਮ ਮਰਨ ਦੁਖ ਨਾਠੇ ॥*
*ਗੁਣ ਨਿਧਿ ਗਾਇਆ ਸਭ ਦੂਖ ਮਿਟਾਇਆ ਹਉਮੈ ਬਿਨਸੀ ਗਾਠੇ ॥*
*(ਪੰਨਾ ੪੫੩)*

ਉਪਰੋਕਤ ਤੁਕਾਂ ਵਿਚ 'ਅੰਮ੍ਰਿਤੋ' ਸ਼ਬਦ ਦੋ ਮਾਤਰੇ ਦੇ ਰੂਪ ਵਿਚ ਆਇਆ ਹੈ। ਇਸ ਦਾ ਮੂਲ ਰੂਪ 'ਅੰਮ੍ਰਿਤੁ' ਹੈ ਅਤੇ ਇਸ ਦਾ ਉਚਾਰਨ 'ਅੰਮ੍ਰਿਤੋ' ਕਰਨਾ ਹੈ, ਕਿਉਂ ਕਿ ਇਨ੍ਹਾਂ ਦੋਹਾਂ ਤੁਕਾਂ ਦਾ ਕਾਵਿ ਤੋਲ ੨੦+੧੨=੩੨ ਹੈ।

*੧੨. ਸੁ ਐਸਾ ਰਾਜਾ ਸ੍ਰੀ ਨਰਹਰੀ ॥...*
*ਸੁੋ ਐਸਾ ਰਾਜਾ ਸ੍ਰੀ ਗੋਪਾਲੁ ॥...*
*ਸੁੋ ਐਸਾ ਰਾਜਾ ਤ੍ਰਿਭਵਣ ਪਤੀ ॥...*
*ਸੁੋ ਐਸਾ ਰਾਜਾ ਤ੍ਰਿਭਵਣ ਧਣੀ ॥ (ਪੰਨਾ ੧੨੯੨)*

ਉਪਰੋਕਤ ਤੁਕਾਂ ਵਿੱਚੋਂ ਪਹਿਲੀ ਤੁਕ ਵਿਚ 'ਸੁ' ਆਇਆ ਜਦਕਿ ਪਿਛਲੀਆਂ ਤਿੰਨ ਤੁਕਾਂ ਵਿਚ 'ਸੁੋ' ਭਾਵ ਦੋ ਮਾਤ੍ਰਾ ਦੇ ਰੂਪ ਆਇਆ ਹੈ। ਇਸ ਦਾ ਸਾਹਿਤਿਕ ਤੌਰ 'ਤੇ ਮੂਲ ਰੂਪ 'ਸੋ' ਹੈ ਅਤੇ ਇਸ ਦਾ ਉਚਾਰਨ 'ਸੁ' ਕਰਨਾ ਹੈ, ਕਿਉਂ ਕਿ ਇਨ੍ਹਾਂ ਚਾਰੇ ਤੁਕਾਂ ਦਾ ਕਾਵਿ ਤੋਲ ੧੬-੧੬ ਮਾਤ੍ਰਾ ਹੈ।

*੧੩. ਸਰਬ ਸੁੋਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ ॥*
*ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ ॥ (ਪੰਨਾ ੬੯੩)*

*੧੪. ਸੁੋਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥*

*(ਪੰਨਾ ੧੧੬੩)*

ਉਪਰੋਕਤ ਤੁਕਾਂ ਵਿਚ 'ਸੁੋਇਨ' ਸ਼ਬਦ ਦੋ ਮਾਤ੍ਰਾ ਦੇ ਰੂਪ ਵਿਚ ਆਇਆ ਹੈ। ਇਸ ਦਾ ਮੂਲ ਰੂਪ 'ਸੋਇਨ' ਹੈ ਜਦ ਕਿ ਉਚਾਰਨ 'ਸੁਇਨ' ਕਰਨਾ ਹੈ। ਇਨ੍ਹਾਂ ਤੁਕਾਂ ਦਾ ਕਾਵਿ ਤੋਲ ਪਹਿਲੀ ਤੁਕ ੧੬+੧੨=੨੮, ੧੭+੧੨=੨੯ ਇਕ ਮਾਤ੍ਰਾ ਵੱਧ ਹੋ ਗਈ ਹੈ, ਉਹ ਇਸ ਕਰਕੇ ਕਿਉਂ ਕਿ 'ਭਇਓ' ਸ਼ਬਦ ਦਾ ਪਾਠ ਗੁਰਬਾਣੀ ਵਿਚ 'ਓ' ਭਾਵ ਖੁੱਲ੍ਹੇ ਓ ਨਾਲ ਹੀ ਆਉਂਦਾ ਹੈ। ਪਿੰਗਲ ਗਿਆਤੇ ਵਿਦਵਾਨਾਂ ਦਾ ਕਥਨ ਹੈ ਕਿ ਸ਼ਬਦ ਪ੍ਰਧਾਨ ਹੁੰਦਾ ਹੈ। ਦੂਜੀ ਤੁਕ ਦਾ ਕਾਵਿ ਤੋਲ ੧੫-੧੫ ਮਾਤ੍ਰਾ ਹੈ।

*੧੫. ਸਸੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥*
*ਨਾਨਕ ਧੰਨੁ ਸੁੋਹਾਗਣੀ ਜੋ ਭਾਵਹਿ ਵੇਪਰਵਾਹ ॥* *(ਪੰਨਾ ੧੦੮੮)*
*੧੬. ਛੂਟਰਿ ਤੇ ਗੁਰਿ ਕੀਈ ਸੁੋਹਾਗਨਿ ਹਰਿ ਪਾਇਓ ਸੁਘੜ ਸੁਜਾਨੀ ॥*
*ਜਿਹ ਘਰ ਮਹਿ ਬੈਸਨੁ ਨਹੀ ਪਾਵਤ ਸੋ ਥਾਨੁ ਮਿਲਿਓ ਬਾਸਾਨੀ ॥*

*(ਪੰਨਾ ੧੨੧੦)*

ਉਪਰੋਕਤ ਤੁਕਾਂ ਵਿਚ 'ਸੁੋਹਾਗਣੀ' ਤੇ 'ਸੁੋਹਾਗਨਿ' ਸ਼ਬਦ ਦੋ ਮਾਤ੍ਰਾ ਦੇ ਰੂਪ ਵਿਚ ਆਇਆ ਹੈ। ਇਨ੍ਹਾਂ ਤੁਕਾਂ ਦਾ ਕਾਵਿ ਤੋਲ ਪਹਿਲੀ ਤੁਕ ਵਿਚ ੧੫+੧੧=੨੬ ਤੇ ੧੩+੧੩=੨੬ ਹੈ ਤੇ ਦੂਸਰੀਆਂ ਤੁਕਾਂ ਦਾ ਤੋਲ ਵੀ ੧੭+੧੫=੩੨ 'ਤੇ ੧੭+੧੫=੩੨ ਹੈ। ਇਨ੍ਹਾਂ ਤੁਕਾਂ ਵਿਚ 'ਸੁੋਹਾਗਣੀ' ਤੇ 'ਸੁੋਹਾਗਨਿ' ਦਾ ਮੂਲ ਰੂਪ 'ਸੋਹਾਗਣੀ' ਤੇ 'ਸੋਹਾਗਨਿ' ਹੈ ਜਦ ਕਿ ਉਚਾਰਨ 'ਸੁਹਾਗਣੀ' ਤੇ 'ਸੁਹਾਗਨਿ' ਕਰਨਾ ਹੈ।

*੧੭. ਸਚਾ ਮਨਾਏ ਅਪਣਾ ਭਾਣਾ ॥*
*ਸੋਈ ਭਗਤੁ ਸੁਘੜੁ ਸੁੋਜਾਣਾ ॥*
*ਨਾਨਕੁ ਤਿਸ ਕੈ ਸਦ ਕੁਰਬਾਣਾ ॥* *(ਪੰਨਾ ੧੩੩੫)*

ਉਪਰੋਕਤ ਤੁਕਾਂ ਵਿਚ 'ਸੁੋਜਾਣਾ' ਸ਼ਬਦ ਦੋ ਮਾਤ੍ਰਾ ਦੇ ਰੂਪ ਵਿਚ ਆਇਆ ਹੈ। ਜਿਸ ਦਾ ਮੂਲ ਰੂਪ 'ਸੁਜਾਣਾ' ਹੈ ਅਤੇ ਉਚਾਰਨ 'ਸੋਜਾਣਾ' ਕਰਨਾ ਹੈ। ਇਨਾਂ ਤੁਕਾਂ ਦਾ ਕਾਵਿ ਤੋਲ ੧੬-੧੬-੧੬ ਮਾਤ੍ਰਾ ਹੈ।

*੧੮. ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ ਕੁੋਟਵਾਰੀ ॥*
*ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮ੍ਾਰੀ ॥* *(ਪੰਨਾ ੧੧੯੧)*

ਉਪਰੋਕਤ ਤੁਕਾਂ ਵਿਚ 'ਕੁੋਟਵਾਰੀ' ਸ਼ਬਦ ਦੋ ਮਾਤ੍ਰਾ ਦੇ ਰੂਪ ਵਿਚ ਆਇਆ ਹੈ। ਜਿਸ ਦਾ ਮੂਲ ਰੂਪ 'ਕੋਟਵਾਰੀ' ਹੈ ਅਤੇ ਉਚਾਰਨ 'ਕੁਟਵਾਰੀ' ਕਰਨਾ ਹੈ। ਇਨਾਂ ਤੁਕਾਂ ਦਾ ਕਾਵਿ ਤੋਲ ੧੭-੧੨=੨੯ ਅਤੇ ੧੬+੧੨=੨੮ ਮਾਤ੍ਰਾ ਹੈ।

ਪੰਕਤੀ ਦੇ ਵਿਚ ਪਿਛਲੇ ਭਾਗ ੧੨-੧੨ ਮਾਤ੍ਰਾ ਦੇ ਹਨ। ਇਸ ਲਈ ਪਿੰਗਲ ਗਿਆਤੇ ਵਿਦਵਾਨਾਂ ਦਾ ਕਥਨ ਹੈ ਕਿ ਸ਼ਬਦ ਪ੍ਰਧਾਨ ਹੁੰਦਾ ਹੈ।

*੧੯. ਨਾ ਸੁਚਿ ਸੰਜਮੁ ਤੁਲਸੀ ਮਾਲਾ ॥ ਗੋਪੀ ਕਾਨੁ ਨ ਗਊ ਗੁੋਆਲਾ ॥*

*(ਪੰਨਾ ੧੦੩੫)*

ਉਪਰੋਕਤ ਤੁਕਾਂ ਵਿਚ 'ਗੁੋਆਲਾ' ਸ਼ਬਦ ਦੋ ਮਾਤ੍ਰਾ ਦੇ ਰੂਪ ਵਿਚ ਆਇਆ ਹੈ। ਜਿਸ ਦਾ ਮੂਲ ਰੂਪ 'ਗੋਆਲਾ' ਹੈ ਅਤੇ ਇਸ ਦਾ ਉਚਾਰਨ 'ਗੁਆਲਾ' ਕਰਨਾ ਹੈ। ਇਸ ਤੁਕ ਦਾ ਕਾਵਿ ਤੋਲ ੧੬-੧੬ ਮਾਤ੍ਰਾ ਹੈ।

*੨੦. ਰਾਜੁ ਮਾਲੁ ਜੰਜਾਲੁ ਕਾਜਿ ਨ ਕਿਤੈ ਗਨੋੁ ॥*
*ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋੁ ॥* *(ਪੰਨਾ ੩੯੮)*

ਉਪਰੋਕਤ ਤੁਕ ਵਿਚ 'ਗਨੋੁ' ਤੇ 'ਧਨੋੁ' ਦੋ ਸ਼ਬਦ ਦੋ ਮਾਤ੍ਰਾ ਦੇ ਰੂਪ ਵਿਚ ਅੰਕਿਤ ਹਨ। ਜਿਨ੍ਹਾਂ ਦਾ ਮੂਲ ਰੂਪ 'ਗਨੁ' ਤੇ 'ਧਨੁ' ਹੈ। ਇਨ੍ਹਾਂ ਸ਼ਬਦਾਂ ਦਾ ਉਚਾਰਨ 'ਗਨੋ' ਤੇ 'ਧਨੋ' ਕਰਨਾ ਹੈ। ਇਨ੍ਹਾਂ ਤੁਕਾਂ ਦਾ ਕਾਵਿ ਤੋਲ ੧੧+੧੦=੨੧ ਤੇ ੧੨+੦੯=੨੧ ਹੈ।

*੨੧. ਹਰਿ ਸਿਮਰਤ ਮਨੁ ਤਨੁ ਸੁਖੀ ਬਿਨਸੀ ਦੁਤੀਆ ਸੋਚ ॥*
*ਨਾਨਕ ਟੇਕ ਗੁੋਪਾਲ ਕੀ ਗੋਵਿੰਦ ਸੰਕਟ ਮੋਚ ॥* *(ਪੰਨਾ ੯੨੬)*

*੨੨. ਗੁਨ ਗੁੋਪਾਲ ਗਾਉ ਨੀਤ ॥*
*ਰਾਮ ਨਾਮ ਧਾਰਿ ਚੀਤ ॥* *(ਪੰਨਾ ੧੨੨੨)*

*੨੩. ਗੁਰ ਪਰਸਾਦਿ ਪਰਮ ਪਦੁ ਪਾਇਆ ॥*
*ਗੁਣ ਗੁੋਪਾਲ ਦਿਨੁ ਰੈਨਿ ਧਿਆਇਆ ॥* *(ਪੰਨਾ ੧੧੫੦)*

ਉਪਰੋਕਤ ਤੁਕਾਂ ਵਿਚ ਸ਼ਬਦ 'ਗੁੋਪਾਲ' ਤੇ ਗੁੋਪਾਲਾ' ਦੋ ਮਾਤ੍ਰਾ ਦੇ ਰੂਪ ਵਿਚ ਮਿਲਦਾ ਹੈ। ਜਿਸ ਦਾ ਮੂਲ ਰੂਪ 'ਗੋਪਾਲ' ਹੈ ਅਤੇ ਉਚਾਰਨ 'ਗੁਪਾਲ' ਕਰਨਾ ਹੈ। ਇਨ੍ਹਾਂ ਤੁਕਾਂ ਵਿਚ ਪਹਿਲੀ ਤੁਕ ਦਾ ਕਾਵਿ ਤੋਲ ੧੩+੧੨=੨੫ ਤੇ ੧੩+੧੨=੨੫ ਮਾਤਰਾ, ਦੂਸਰੀ ਤੁਕ ਦਾ ਕਾਵਿ ਤੋਲ ਵੀ ੧੨-੧੨ ਮਾਤ੍ਰਾ ਹੈ। ਇਸੇ ਤਰ੍ਹਾਂ ਤੀਜੀ ਤੁਕ ਦਾ ਕਾਵਿ ਤੋਲ ੧੭+੧੭=੩੪ ਮਾਤ੍ਰਾ ਹੈ।

*੨੪. ਚਿਤਿ ਚਿਤਵਉ ਚਰਣਾਰਬਿੰਦ ਊਧ ਕਵਲ ਬਿਗਸਾਂਤ ॥*
*ਪ੍ਰਗਟ ਭਏ ਆਪਹਿ ਗੁੋਬਿੰਦ ਨਾਨਕ ਸੰਤ ਮਤਾਂਤ ॥* *(ਪੰਨਾ ੨੫੪)*

ਉਪਰੋਕਤ ਤੁਕ ਵਿਚ 'ਗੁੋਬਿੰਦ' ਦੋ ਮਾਤ੍ਰਾ ਦੇ ਰੂਪ ਵਿਚ ਅੰਕਿਤ ਹੈ। ਜਿਸ ਦਾ ਮੂਲ ਰੂਪ 'ਗੋਬਿੰਦ' ਤੇ ਉਚਾਰਨ 'ਗੁਬਿੰਦ' ਹੈ। ਇਨ੍ਹਾਂ ਤੁਕਾਂ ਦਾ ਕਾਵਿ ਤੋਲ ੧੪+੧੧=੨੫ ਤੇ ੧੪+੧੧=੨੫ ਹੈ।

*੨੫. ਜਿਨਿ ਥਾਪੀ ਬਿਧਿ ਜਾਣੈ ਸੋਈ ਕਿਆ ਕੋ ਕਹੈ ਵਖਾਣੋ ॥*
*ਜਿਨਿ ਜਗੁ ਥਾਪਿ ਵਤਾਇਆ ਜਾਲੋੁ ਸੋ ਸਾਹਿਬੁ ਪਰਵਾਣੋ ॥* *(ਪੰਨਾ ੫੮੧)*

ਉਪਰੋਕਤ ਤੁਕ ਵਿਚ 'ਜਾਲੋੁ' ਦੋ ਮਾਤ੍ਰਾ ਦੇ ਰੂਪ ਵਿਚ ਮਿਲਦਾ ਹੈ। ਜਿਸ ਦਾ ਮੂਲ ਰੂਪ 'ਜਾਲੁ' ਤੇ ਉਚਾਰਨ 'ਜਾਲੋ' ਹੈ। ਇਨ੍ਹਾਂ ਤੁਕਾਂ ਦਾ ਕਾਵਿ ਤੋਲ ੧੬+੧੩=੨੯ ਤੇ ੧੭+੧੨=੨੯ ਹੈ।

*੨੬. ਨਿਤ ਨਿਤ ਜਾਗਰਣੁ ਕਰਹੁ ਸਦਾ ਸਦਾ ਆਨੰਦੁ ਜਪਿ ਜਗਦੀਸੋੁਰਾ ॥*

*ਮਨ ਇਛੇ ਫਲ ਪਾਵਹੁ ਸਭੈ ਫਲ ਪਾਵਹੁ ਧਰਮੁ ਅਰਥੁ ਕਾਮ ਮੋਖੁ ਜਨ ਨਾਨਕ ਹਰਿ ਸਿਉ ਮਿਲੇ ਹਰਿ ਭਗਤ ਤੋਰਾ ॥* *(ਪੰਨਾ ੧੨੦੧)*

ਉਪਰੋਕਤ ਤੁਕ ਵਿਚ 'ਜਗਦੀਸੋੁਰਾ' ਦੋ ਮਾਤ੍ਰਾ ਦੇ ਰੂਪ ਵਿਚ ਆਇਆ ਹੈ। ਇਨ੍ਹਾਂ ਤੁਕਾਂ ਵਿਚ ਤੁਕ-ਮਿਲਾਣ ਕਰਨ ਲਈ ਦੂਸਰੀ ਤੁਕ ਦਾ ਅਖੀਰਲਾ ਸ਼ਬਦ 'ਤੋਰਾ' ਨਾਲ ਮਿਲਾਇਆ ਗਿਆ ਹੈ। ਇਸ ਕਾਰਨ ਕਰਕੇ ਮੂਲ ਰੂਪ 'ਜਗਦੀਸੁਰ' ਤੇ ਕਾਵਿਕ ਤੌਰ 'ਤੇ 'ਜਗਦੀਸੁਰਾ' ਹੈ ਇਸ ਦਾ ਉਚਾਰਨ 'ਜਗਦੀਸੋਰਾ' ਕਰਨਾ ਹੈ।

*੨੭. ਤਹ ਜਨਮ ਨ ਮਰਣਾ ਆਵਣ ਜਾਣਾ ਬਹੁੜਿ ਨ ਪਾਈਐ ਜੋੁਨੀਐ ॥*

*ਨਾਨਕ ਗੁਰੁ ਪਰਮੇਸਰੁ ਪਾਇਆ ਜਿਸੁ ਪ੍ਰਸਾਦਿ ਇਛ ਪੁਨੀਐ ॥ (ਪੰਨਾ ੭੯੩)*

ਉਪਰੋਕਤ ਤੁਕ ਵਿਚ 'ਜੋੁਨੀਐ' ਦੋ ਮਾਤ੍ਰਾ ਦੇ ਰੂਪ ਵਿਚ ਅੰਕਿਤ ਹੈ। ਇਨ੍ਹਾਂ ਤੁਕਾਂ ਵਿਚ ਤੁਕਾਂਤ-ਮਿਲਾਣ ਕਰਨ ਲਈ ਦੂਸਰੀ ਤੁਕ ਦਾ ਅਖੀਰਲਾ ਸ਼ਬਦ 'ਪੁਨੀਐ' ਨਾਲ ਮਿਲਾਇਆ ਗਿਆ ਹੈ। ਜਿਸ ਦਾ ਮੂਲ ਰੂਪ 'ਜੋਨਿ/ਜੋਨੀ' ਤੋਂ ਕਾਵਿਕ ਤੌਰ ਤੇ 'ਜੋਨੀਐ' ਹੈ ਤੇ ਉਚਾਰਨ 'ਜੁਨੀਐ' ਕਰਨਾ ਬਣਦਾ ਹੈ। ਇਨ੍ਹਾਂ ਤੁਕਾਂ ਦਾ ਕਾਵਿ ਤੋਲ ੧੮+੧੫=੩੩ ਤੇ ੧੭=੧੩=੩੦ ਹੈ।

*੨੮. ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੋੁਲਾਈ ॥*

*ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ ॥* *(ਪੰਨਾ ੯੩੯)*

ਉਪਰੋਕਤ ਤੁਕ ਵਿਚ 'ਡੋੁਲਾਈ' ਦੋ ਮਾਤ੍ਰਾ ਦੇ ਰੂਪ ਵਿਚ ਅੰਕਿਤ ਹੈ। ਜਿਸ ਦਾ ਮੂਲ ਰੂਪ 'ਡੋਲਾਈ' ਤੇ ਉਚਾਰਨ 'ਡੁਲਾਈ' ਕਰਨਾ ਹੈ। ਇਨ੍ਹਾਂ ਤੁਕਾਂ ਦਾ ਕਾਵਿ ਤੋਲ ੧੬+੧੨=੨੮ ਤੇ ੧੬+੧੨=੨੮ ਹੈ।

*੨੯. ਗੁਰਮੁਖਿ ਤੋਲਿ ਤੋੁਲਾਇਸੀ ਸਚੁ ਤਰਾਜੀ ਤੋਲੁ ॥*

*ਆਸਾ ਮਨਸਾ ਮੋਹਣੀ ਗੁਰਿ ਠਾਕੀ ਸਚੁ ਬੋਲੁ ॥*

*ਆਪਿ ਤੁਲਾਏ ਤੋਲਸੀ ਪੂਰੇ ਪੂਰਾ ਤੋਲੁ ॥* *(ਪੰਨਾ ੫੯)*

ਪ੍ਰੋ. ਸਾਹਿਬ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪੋਥੀ ਪਹਿਲੀ ਵਿਚ ਸਫਾ ੪੦੬ 'ਤੇ ਲਿਖਦੇ ਹਨ ਕਿ ਤੋਲਿ ਤੋੁਲਾਇਸੀ—ਤੋਲ ਵਿਚ ਪੂਰਾ ਉਤਰਵਾਏਗਾ {ਨੋਟ :—ਲਫ਼ਜ਼ 'ਤੋੁਲਾਇਸੀ' ਦੇ ਅੱਖਰ 'ਤ' ਨਾਲ ਦੋ ਲਗਾਂ ਹਨ— ੋ ਅਤੇ ੁ। ਅਸਲ ਲਫ਼ਜ਼ 'ਤੋਲਾਇਸੀ' ਹੈ, ਇੱਥੇ 'ਤੁਲਾਇਸੀ' ਪੜ੍ਹਨਾ ਹੈ} ।

**ਚਲਦਾ...**

*ਨਵੰਬਰ ੨੦੧੩ ਦਾ ਬਾਕੀ:*

# ਸਿੱਖੀ

*-ਸ. ਮਾਨ ਸਿੰਘ ਝੌਰ**

ਜਿਸ ਵੇਲੇ ਸਿੰਘ ਦਲ ਨੂੰ ਸਾਜਦੇ ਸਨ, ਭਾਵ ਸ਼ਸਤਰਾਂ ਨੂੰ ਤਿੱਖੇ ਕਰ ਕੇ ਬੰਦੂਕਾਂ ਨੂੰ ਸਾਫ਼ ਕਰ ਕੇ, ਤੀਰਾਂ ਦੀਆਂ ਮੁਖੀਆਂ ਰਗੜ ਕੇ, ਕਮਾਨਾਂ ਦੇ ਚਿਲੇ ਠੀਕ ਕਰ ਕੇ, ਖੰਡੇ ਤੇ ਕਿਰਪਾਨਾਂ ਸੰਭਾਲ ਕੇ, ਪੰਜੇ ਸ਼ਸਤਰ ਪਹਿਨ ਕੇ ਘੋੜਿਆਂ 'ਤੇ ਸਵਾਰ ਹੁੰਦੇ ਸਨ, ਘੋੜਿਆਂ ਦੇ ਸੁੰਬਾਂ ਦੀ ਧੂੜ ਨਾਲ ਅਸਮਾਨ ਢੱਕਿਆ ਜਾਂਦਾ ਸੀ। ਦੁਸ਼ਮਣ ਦੇ ਹੱਥ ਵਿਚਲੀ ਸਮੱਗਰੀ ਖੜੀ ਹੋਣ ਲੱਗ ਜਾਂਦੀ ਸੀ। ਦਿੱਗ ਵਿਜੈ ਕਰਨ ਵਾਲੇ ਮੈਦਾਨ ਛੱਡ ਕੇ ਹੀ ਨੱਸ ਜਾਂਦੇ ਸਨ।

*ਜਬ ਦਲ ਸਾਜੈਂ ਸਿੰਘ ਬਲੀ।*

ਸਿੰਘ ਦਲ ਸਮੇਤ ਕਸੂਰ 'ਤੇ ਟੁੱਟ ਪਏ। ਪਠਾਣਾਂ ਨੂੰ ਹੱਥੇ ਪੱਥੇ ਪੈ ਗਏ। ਸਿੰਘਾਂ ਦੀ ਹਨ੍ਹੇਰੀ ਵਰਗੀ ਚੜ੍ਹਾਈ ਨੇ ਉਤਲਾ ਪੱਤ ਹੀ ਨਾ ਆਉਣ ਦਿੱਤਾ। ਜਿਧਰ ਕਿਸੇ ਦਾ ਮੂੰਹ ਆਇਆ, ਨੱਸ ਭੱਜ ਗਏ। ਸ਼ਰਾਬਾਂ 'ਚ ਮਸਤ ਬੈਠਿਆਂ ਤੇ ਅਗੰਮੀ ਬਾਜ਼ ਆ ਪਏ। ਪਾਪੀ ਜਾਨਾਂ ਬਚਾਉਣ ਲਈ ਫੁਰਰ ਹੋ ਗਏ। ਪਲੋ ਪਲੀ 'ਚ ਮੈਦਾਨ ਸਾਫ਼ ਹੋ ਗਿਆ। ਸਿੰਘਾਂ ਨੇ ਨਿਰਦੋਸ਼ ਦੇਵੀ ਦੀ ਸਹਾਇਤਾ ਕਰ ਕੇ ਉਸ ਨੂੰ ਡੇਰੇ ਲੈ ਆਂਦਾ ਤੇ ਪੰਡਤ ਦੇ ਹਵਾਲੇ ਕਰ ਦਿੱਤਾ। ਸਿੰਘ ਸੂਰਮੇਂ ਤੱਤੇ ਹੋਏ, ਪਰਉਪਕਾਰ ਲਈ, ਨਿੱਜੀ ਸੁਆਰਥ ਲਈ ਨਹੀਂ।

ਇਸੇ ਤਰ੍ਹਾਂ ਜਦੋਂ ਅਹਿਮਦ ਸ਼ਾਹ ਨੇ ਭਾਰਤਵਰਸ਼ 'ਤੇ ਜ਼ੁਲਮ ਦੇ ਬੱਦਲ ਚਾੜ੍ਹੇ ਸਨ, ਉਦੋਂ ਕਈ ਮੰਦਰ ਢਾਹੇ, ਕਈ ਸ਼ਹਿਰ ਲੁੱਟੇ, ਬੇਅੰਤ ਮਾਂਵਾਂ ਨਿਪੁੱਤੀਆਂ ਕੀਤੀਆਂ, ਲੱਖਾਂ ਭੈਣਾਂ ਦੇ ਭਰਾ ਆਖਰੀ ਸਾਹ ਨੂੰ ਤੋਰੇ ਤੇ ਬੇਅੰਤ ਸੁੰਦਰੀਆਂ ਦੇ ਸੁਹਾਗ ਸਦਾ ਦੀ ਨੀਂਦ ਸੁਆਏ। ਭਾਰਤਵਰਸ਼ ਦੇ ਕੋਨੇ-ਕੋਨੇ 'ਚੋਂ ਹਾਹਾਕਾਰ ਦੀਆਂ ਕੂਕਾਂ ਪਈਆਂ। ਦੇਸ਼ ਨੂੰ ਤਹਿ ਤੇਗ਼ ਕਰ ਕੇ ਉੱਚੀਆਂ ਅਟਾਰੀਆਂ ਨੂੰ ਰੜੇ ਮੈਦਾਨ ਬਣਾ ਕੇ, ਵੱਡੇ-ਵੱਡੇ ਮਹੱਲਾਂ ਦੀ ਇੱਟ ਨਾਲ ਇੱਟ ਖੜਕਾ ਕੇ ਜਦ ਅਹਿਮਦ ਸ਼ਾਹ ਵਾਪਸ ਮੁੜਿਆ, ਤਾਂ ਹਿੰਦੁਸਤਾਨ ਦੀਆਂ ਸੁੰਦਰ ਦੇਵੀਆਂ ਕਈ ਹਜ਼ਾਰ ਦੀ ਗਿਣਤੀ ਵਿਚ 'ਕੱਠੀਆਂ ਕਰ ਲਈਆਂ ਤੇ ਢੱਕਾ ਬੰਨ ਕੇ ਗਜ਼ਨੀ ਨੂੰ ਤੋਰ ਲਈਆਂ। ਜਦ ਉਹ ਲੜਕੀਆਂ ਜਿਹਲਮ ਦੇ ਜ਼ਿਲ੍ਹੇ ਪੁੱਜੀਆਂ, ਉਨ੍ਹਾਂ ਨੂੰ ਆਪਣਾ ਪਿਆਰਾ ਪੰਜਾਬ ਵਿਛੜਦਾ ਦਿਸਿਆ। ਆਪਣਾ ਪਿਆਰਾ ਪੰਜਾਬ ਉਹ ਹਜ਼ਾਰਾਂ-ਪੰਜਾਬ, ਪੰਜਾਂ ਦਰਿਆਵਾਂ ਦਾ ਮਾਲਕ ਪੰਜਾਬ, ਜਿਸ ਦੀ ਚੌੜੀ ਛਾਤੀ 'ਤੇ ਕਿੱਕਲੀਆਂ ਪਾਈਆਂ

ਸਨ, ਜਿਸ ਦੇਸ਼ ਨੂੰ ਕਵੀਂ ਇਉਂ ਬਿਆਨ ਕਰਦੇ ਨੇ:

*ਕੀ ਰੰਗ ਲਾਇ, ਓਇ ਇਨ੍ਹਾਂ ਰੋਹੀ ਦਿਆਂ ਖੂਹਾਂ।*
*ਕਿਤੇ ਬੋਲਦੇ ਨੇ ਬਿੰਡੇ ਤੇ ਸੋਹੰਦੀਆਂ ਨੇ ਜੂਹਾਂ,*
*ਸਬਬ ਨਾਲ ਮੇਲੇ ਹੋ ਗਏ ਨੇ ਬੁੱਤਾਂ ਤੇ ਰੂਹਾਂ।*

ਉਹ ਦੇਸ਼ ਵਿਛੜਦਾ ਦਿੱਸਿਆ, ਦਾਦੀਆਂ ਵਰਗੀਆਂ ਪਿੰਡਾਂ ਦੀਆਂ ਗਲੀਆਂ ਤੇ ਬਾਬਿਆਂ ਵਰਗੇ ਪਿੰਡ ਦੇ ਬੋਹੜ ਜੁਦਾ ਹੁੰਦੇ ਦਿਸੇ। ਸਾਹਮਣੇ ਨਜ਼ਰ ਆਈ ਗ਼ਜ਼ਨੀ ਦੀ ਮੰਡੀ। ਜਿਸ ਮੰਡੀ ਵਿਚ ਗਊਆਂ ਤੇ ਬਲਦ ਵਿਕਦੇ ਹਨ, ਜਿੱਥੇ ਮਹੀਆਂ ਤੇ ਸੰਢੇ ਫਰੋਖਤ ਹੁੰਦੇ ਨੇ, ਜਿੱਥੇ ਤਿੱਤਰ ਤੇ ਬਟੇਰੇ ਵੀ ਵਿਕਦੇ ਨੇ, ਉੱਥੇ ਹਿੰਦੁਸਤਾਨ ਦੀ ਸੱਭਿਅਤਾ ਦੀਆਂ ਪੁਤਲੀਆਂ ਇਨ੍ਹਾਂ ਦੇਵੀਆਂ ਨੇ ਵੀ ਵਿਕਣਾ ਸੀ। ਗ਼ਜ਼ਨੀ ਦੀ ਮੰਡੀ ਵੀ ਇਕ ਅਜੀਬ ਮੰਡੀ ਹੈ, ਜਿੱਥੇ ਗਾਈਂ ਦਾ ਮੁੱਲ ਦੋ ਸੌ ਰੁਪਿਆ ਹੋ ਸਕਦਾ ਏ, ਬਲਦ ਦੀ ਕੀਮਤ ਢਾਈ ਸੌ ਪੈ ਸਕਦੀ ਏ, ਮੱਝ ਤੇ ਸੰਢੇ ਦਾ ਮੁੱਲ ਤਿੰਨ-ਤਿੰਨ ਤੇ ਚਾਰ-ਚਾਰ ਸੌ ਕੀਤਾ ਜਾਂਦਾ ਏ, ਪਰ ਉੱਥੇ ਭਾਰਤਵਰਸ਼ ਦੀ ਆਨ ਤੇ ਅਣਖ ਦਾ ਮੁੱਲ ਸੀ ਇਕ ਟਕਾ। ਜਿੱਥੇ ਜਾ ਕੇ ਟਕੇ-ਟਕੇ ਤੋਂ ਵਿਕਣਾ ਸੀ, ਉਹ ਮੰਡੀ ਨਜ਼ਰ ਪਈ। ਪਿਛਲੀਆਂ ਯਾਦਾਂ ਆਈਆਂ ਤੇ ਸੁਪਨਾ ਬਣ ਕੇ ਚਲੀਆਂ ਗਈਆਂ। ਵੈਰੀ ਸ਼ਰਾਬਾ ਪੀ ਕੇ ਮਸਤ ਸਨ। ਕਬਾਬਾਂ ਨਾਲ ਪੇਟ ਭਰ ਕੇ ਡਕਾਰਦੇ ਹੋਏ ਲੜਕੀਆਂ ਦੀ ਇੱਜ਼ਤ 'ਤੇ ਹਮਲੇ ਕਰ ਰਹੇ ਸਨ। ਵਿਚਾਰੀਆਂ ਨਿਰਦੋਸ਼ ਗਊਆਂ, ਕਸਾਈਆਂ ਦੇ ਵੱਸ ਪਈਆਂ ਕੁਰਲਾ ਰਹੀਆਂ ਸਨ। ਇਸੇ ਪਾਸਿਓਂ ਆਸ ਦੀ ਝਲਕ ਨਹੀਂ ਸੀ ਆਉਂਦੀ। ਚਾਰ-ਚੁਫੇਰੇ ਨਿਰਾਸਤਾ ਦਾ ਘੱਟਾ, ਅਟੁੱਟ ਹਨ੍ਹੇਰਾ ਪਸਰਿਆ ਪਿਆ ਸੀ।

ਉਹ ਦੇਖੋ ਦੂਰ ਜਹੇ ਕਲਗੀਧਰ ਪਿਤਾ ਦੇ ਦੋ ਸਿੰਘ ਤੁਰੇ ਜਾ ਰਹੇ ਨੇ। ਰੰਗ ਵਿਚ ਮਸਤ ਹੋਏ ਰੰਗੇ ਰੱਤੜੇ ਪ੍ਰੀਤਮ ਨਾਲ ਜੁੜੇ ਹੋਏ ਨੇ। ਧੰਨ ਕਲਗੀ ਵਾਲੇ ਦੀ ਧੁਨ ਵਿਚ ਖੀਵੇ ਹੋ ਕੇ ਪਿਆਰੇ ਪਿਤਾ ਦੇ ਗੁਣ ਗਾਉਂਦੇ ਜਾ ਰਹੇ ਨੇ। ਜੋ ਉਪਕਾਰ ਸਤਿਗੁਰੂ ਜੀ ਨੇ ਕੀਤੇ ਹਨ ਉਨ੍ਹਾਂ ਨੂੰ ਚੇਤੇ ਕਰ ਕਰ ਕੇ ਲਾਸਾਨੀ ਗੁਰੂ ਤੋਂ ਵਾਰੀ ਘੋਲੀ ਹੁੰਦੇ ਹੋਏ ਮਸਤਾਨਾ ਚਾਲ ਚਲੇ ਜਾ ਰਹੇ ਨੇ। ਸਤਿਗੁਰਾਂ ਦੇ ਨਿਰਾਲੇ ਕੌਤਕਾਂ ਨੂੰ ਚੇਤੇ ਵਿਚ ਲਿਆ ਕੇ ਕਹਿ ਰਹੇ ਹਨ, "ਹੇ ਗੁਰੂ, ਤੂੰ ਧੰਨ! ਤੇਰੇ ਚੋਜ ਧੰਨ! ਤੇਰੇ ਚੋਜਾਂ ਨੂੰ ਸਮਝਣ ਵਾਲੇ ਧੰਨ!!!" ਬਦੋਬਦੀ ਇਹ ਗੱਲ ਆਖਣ ਨੂੰ ਚਿਤ ਕਰਦਾ ਏ:

*ਜੈ ਜੈ ਕਲਗੀਧਰ, ਸੇਵਕ ਦੁਖਹਰ, ਨਹਿ ਸਮਸਰ, ਬਲਕੇ ਧਾਰੀ॥*
*ਸੱਤ ਧਰਮ ਪ੍ਰਚਾਰਕ, ਦੰਭ ਵਿਦਾਰਕ, ਜਨੁ ਤਾਰਕ, ਛੱਲ ਕੇ ਮਾਰੀ॥*
*ਜਾਤੀ ਅਭਿਮਾਨੀ, ਅੰਧੁ ਅਗਿਆਨੀ, ਸੁਮੱਤ ਉਚ, ਤਿਨ ਹੈ ਕੀਨੀ॥*
*ਅਜ ਕੇਸਰ ਕੀਨੇਂ ਮੂੜ ਪ੍ਰਬੀਨੇ, ਹਰ ਸਮਤਾ, ਤ੍ਰਿਣ ਕੋ ਦੀਨੀ॥*

ਇਉਂ ਆਖਦੇ ਹੋਏ ਅਗੇ ਵਧੀ ਜਾ ਰਹੇ ਸਨ ਕਿ ਮੁਸੀਬਤ ਵਿਚ ਫਸੀਆਂ ਲੜਕੀਆਂ ਦੀ ਨਜ਼ਰੇ ਪੈ ਗਏ। ਬਸ ਫੇਰ ਕੀ ਸੀ। ਕੁੜੀਆਂ ਦੇ ਦਮ 'ਚ ਦਮ ਆ ਗਿਆ। ਨਿਰਾਸਾ ਆਸਾ 'ਚ ਬਦਲ ਗਈ। ਕੇਸ ਦਾੜ੍ਹੀ ਦੇਖਦੇ ਹੀ ਲੜਕੀਆਂ ਸਮਝ ਗਈਆਂ ਕਿ ਇਹ ਕਲਗੀਧਰ ਬਾਪੂ ਦੇ ਬੀਰ ਸਪੁੱਤਰ ਹਨ, ਸਾਡੀ ਲਾਜ ਪੱਤ ਬਚਾ ਲੈਣਗੇ, ਸੋ ਦੇਖਦੇ ਸਾਰ ਅਵਾਜ਼ ਮਾਰੀ ਤੇ ਆਪਣੇ ਵੱਲ ਆਉਣ ਲਈ ਤਰਲਾ ਕੀਤਾ। ਕਿੰਨਾ ਮਾਣ ਸੀ ਉਨ੍ਹਾਂ ਲੜਕੀਆਂ ਨੂੰ ਸਿੰਘਾਂ 'ਤੇ, ਕਿੰਨੀ ਆਸ ਸੀ ਉਨ੍ਹਾਂ ਦੇ ਦਿਲ ਵਿਚ, ਉਨ੍ਹਾਂ ਸਿੰਘਾਂ ਵੱਲੋਂ! ਇਸੇ ਸੁੰਦਰ ਤੇ ਰਸ ਗੁਧੇ ਸ਼ਬਦਾਂ ਵਿਚ ਸੱਦ ਮਾਰੀ ਤੇ ਆਖਿਆ:

*ਵੇ ਵੀਰ ਰਾਹੀਓ ਜਾਂਦਿਓ, ਤੁਸੀਂ ਗੁਰੂ ਦੇ ਸਿੱਖ ਜਾਪਦੇ।*
*ਇਕ ਅਰਜ਼ ਸਾਡੀ ਸੁਣੀ ਜਾਇਓ, ਵਾਸਤੇ ਗੁਰ ਬਾਪ ਦੇ।*

ਕਿੰਨੀ ਖਿੱਚ ਤੇ ਕਸ਼ਿਸ਼ ਵਾਲਾ ਸੀ ਇਹ ਸ਼ਬਦ- 'ਵੀਰ ਰਾਹੀਓ', ਜਿਸ ਨੇ ਕੰਨਾਂ ਵਿਚ ਪੁੱਜਦੇ ਹੀ ਸਿੰਘਾਂ ਨੂੰ ਖਲਿਆਰ ਲਿਆ ਤੇ ਪਰਉਪਕਾਰ ਕਰਨ ਲਈ ਤਿਆਰ ਕਰ ਦਿੱਤਾ। ਸਿੰਘਾਂ ਕੋਲੋਂ ਲੜਕੀਆਂ ਦਾ ਦੁਖ ਜਰਿਆ ਨਾ ਗਿਆ, ਮਸੂਮਾਂ ਦੀਆਂ ਹਾਹੀਂ ਬਰਦਾਸ਼ਤ ਨਾ ਕੀਤੀਆਂ ਗਈਆਂ, ਬੇਗੁਨਾਹ ਦੇਵੀਆਂ 'ਤੇ ਜਰਵਾਣਿਆਂ ਦਾ ਅੱਤਿਆਚਾਰ ਝੱਲਿਆ ਨਾ ਗਿਆ; ਬਲਦੀ ਸ਼ਮਾ ਨੂੰ ਦੇਖ ਕੇ ਪਰਵਾਨਿਆਂ ਵਾਂਗ ਸੜਨ ਲਈ ਤਿਆਰ ਹੋ ਗਏ। ਨਗਾਰੇ 'ਤੇ ਚੋਟ ਵੱਜੀ ਜਾਣ ਕੇ ਸ਼ਹੀਦੀਆਂ ਦੇ ਪੁਜਾਰੀ ਡਟ ਗਏ, ਕਾਇਆ ਨੂੰ ਨਾਸ਼ਮਾਨ ਜਾਣ ਕੇ ਸਫਲੀ ਕਰਨ ਲਈ, ਭਗੌਤੀਆਂ ਸੂਤ ਕੇ ਮੈਦਾਨ ਵਿਚ ਜੁਟ ਗਏ। ਇਸ ਮੌਕੇ ਬਾਰੇ ਮੁਸਾਫਰ ਜੀ ਨੇ ਇਉਂ ਕਥਨ ਕੀਤਾ ਹੈ:

*ਦੇਖੇ ਪ੍ਰਵਾਨਾ ਜਦੋਂ ਦੀਵਾ ਅੱਗੇ ਬਲਦਾ ਹੈ,*
*ਸੋਚ ਲਵੋ ਆਪ ਓਨ੍ਹੇ ਪਿੱਛੇ ਕਦੋਂ ਹਟਣਾ।*
*ਵਿਕਦਾ ਦੇ ਸੌਦਾ, ਗੁਰੂ ਨਾਨਕ ਦੇ ਹੱਟ ਉੱਤੇ,*
*ਏਥੋਂ ਨ ਖਰੀਦੈਂ, ਫੇਰ ਨਫਾ ਕਿੱਥੋਂ ਖੱਟਣਾ।*
*ਚੋਲਾ ਹੈ ਸਰੀਰ, ਹੁੰਦਾ ਜਾਂਵਦਾ ਪੁਰਾਣਾ ਇਹ,*
*ਅੰਤ ਨੂੰ ਜ਼ਰੂਰ ਏਨ੍ਹੇ ਫਟਣਾ ਕਿ ਫੱਟਣਾ।*
*ਧਰਮ ਦੀ ਆਨ ਹੋਵੇ, ਜਾਂਦੀ ਪਈ ਸ਼ਾਨ ਹੋਵੇ,*
*ਰਹੇ ਕਿਉਂ ਸ਼ਹੀਦੀਆਂ ਤੋਂ, ਸਿੰਘਾ ਸੂਰਾ ਸੱਖਣਾ।*

ਸੋ ਸ਼ਹੀਦੀ ਦੇਵੀ ਨੂੰ ਵਰਨ ਦੇ ਮਤਵਾਲਿਆਂ ਨੇ ਗੋਲੀਆਂ ਦਾਗ ਦਿੱਤੀਆਂ। ਬੈਠੇ ਖਲੋਤੇ ਵੈਰੀਆਂ ਦੇ ਦਲ ਵਿਚ ਹਲਚਲ ਵਰਤਾ ਦਿੱਤੀ। ਸ਼ਰਾਬਾਂ ਪੀ ਕੇ ਅੰਨ੍ਹੇ ਹੋਏ ਪਠਾਣ ਇਧਰ-ਉਧਰ ਨੱਸਣ-ਭੱਜਣ ਲੱਗ ਪਏ। ਥੋੜ੍ਹੇ ਫਾਸਲੇ 'ਤੇ ਬੈਠੇ ਹੋਏ ਸਿੰਘਾਂ

ਦੇ ਦਲ ਨੂੰ ਪਤਾ ਲੱਗ ਗਿਆ ਕਿ ਨੇਕੀ ਦੇ ਪੁਤਲੇ ਪਰਉਪਕਾਰ ਲਈ ਡਟ ਗਏ ਨੇ। ਖਾਣਾ ਪੀਣਾ ਛੱਡ ਕੇ ਸਾਰਾ ਜਥਾ ਵੈਰੀਆਂ 'ਤੇ ਧਾਵਾ ਕਰ ਕੇ ਪੈ ਗਿਆ। ਕਈਆਂ ਨੂੰ ਪਰਲੋਕ ਤੋਰਿਆ ਤੇ ਕਈਆਂ ਨੂੰ ਨਕਾਰੇ ਕਰ ਦਿੱਤਾ। ਕਈ ਅਧਵਾਟੇ ਹੀ ਤੜਫੜੀਆਂ ਲੈਣ ਲੱਗ ਪਏ ਤੇ ਕਈਆਂ ਦੀਆਂ ਸਲਵਾਰਾਂ ਕੰਡਿਆਂ ਨਾਲ ਫਸੀਆਂ ਰਹਿ ਗਈਆਂ। ਪਲੋ ਪਲੀ 'ਚ ਮੈਦਾਨ ਸਾਫ ਹੋ ਗਿਆ, ਜ਼ਾਲਮ ਕਿਤੇ ਲੱਭਿਆਂ ਨਾ ਲੱਭੇ।

ਸਿੰਘਾਂ ਨੇ ਲੜਕੀਆਂ ਦੀਆਂ ਮੁਸ਼ਕਾਂ ਖੋਲ੍ਹੀਆਂ, ਡੇਰੇ ਲਿਆਂਦਾ ਤੇ ਜਿਸ ਜਿਸ ਪਿੰਡ ਦੀਆਂ ਜਿੰਨੀਆਂ-ਜਿੰਨੀਆਂ ਸਨ, ਉਨ੍ਹਾਂ ਦੇ ਜਥੇ ਬਣਾ ਕੇ ਮਾਪਿਆਂ ਦੇ ਸਪੁਰਦ ਕਰ ਦਿੱਤਾ। ਦੁਖੀਆਂ ਦੀ ਉਜੜੀ ਹੋਈ ਦੁਨੀਆ ਦੁਬਾਰਾ ਵਸਾ ਦਿੱਤੀ। ਮਾਤਮ ਨੂੰ ਮੰਗਲ ਵਿਚ ਬਦਲ ਦਿੱਤਾ, ਚਿੰਤਾ ਤੇ ਝੋਰਿਆਂ ਨੂੰ ਖੇੜਿਆ ਵਿਚ ਤਬਦੀਲ ਕਰ ਦਿੱਤਾ, ਹੌਕਿਆਂ ਤੇ ਹਾਵਿਆਂ ਨੂੰ ਖੁਸ਼ੀਆਂ ਦਾ ਲਿਬਾਸ ਪੁਆ ਕੇ ਦੱਸ ਦਿੱਤਾ। ਹੁਣ ਘਰ-ਘਰ ਵਿਚ ਦੀਪਮਾਲਾ ਵਰਗੀ ਖੁਸ਼ੀ ਨੱਚਦੀ ਏ। ਬਸੰਤ ਰੁੱਤ ਦੇ ਫੁੱਲਾਂ ਵਾਂਗ ਪਰਵਾਰਾਂ ਦੇ ਚਿਹਰੇ ਹਸੂੰ-ਹਸੂੰ ਕਰਦੇ ਦਿਖਾਈ ਦੇ ਰਹੇ ਨੇ; ਮਾਨੋ ਮੱਛੀ ਨੂੰ ਮੁੜ ਕੇ ਪਾਣੀ ਮਿਲ ਗਿਆ ਹੋਵੇ। ਇਸ ਵੇਲੇ ਲਈ ਕਿਸੇ ਪੰਜਾਬੀ ਕਵੀ ਨੇ ਕਿੰਨਾ ਸੁੰਦਰ ਆਖਿਆ ਹੈ:

*ਹਿੰਦੁਸਤਾਨ ਵਿੱਚੋਂ ਅਹਿਮਦਸ਼ਾਹ ਫੜ ਕੇ, ਲੈ ਚਲਿਆਂ ਧੀਆਂ ਕੁਆਰੀਆਂ ਨੂੰ।*
*ਪਾਗਲ ਹੋ ਕੇ ਪਿੱਟਦੇ ਪਿਓ ਘਰ ਘਰ, ਪੈਂਦੇ ਡੋਬ ਸਨ ਮਾਵਾਂ ਵਿਚਾਰੀਆਂ ਨੂੰ।*
*ਕਿਤੇ ਸਿੱਖ ਰਲ ਕੇ, ਲੰਗਰ ਪਾਣ ਲੱਗੇ, ਲੱਗਾ ਪਤਾ ਇਹ ਪਰਉਪਕਾਰੀਆਂ ਨੂੰ।*
*ਭੁੱਖੇ ਭਾਣਿਆਂ ਹੀ ਜਾਨਾਂ ਹੀਲ ਦਿੱਤੀਆਂ, ਵਾਪਸ ਲੈ ਆਏ ਕੁੜੀਆਂ ਸਾਰੀਆਂ ਨੂੰ।*

ਸਿੰਘ ਤੱਤੇ ਜ਼ਰੂਰ ਹੋਏ, ਪਰ ਹੋਏ ਪਰਉਪਕਾਰ ਦੀ ਖਾਤਰ। ਪਾਣੀ ਤੱਤਾ ਹੋ ਕੇ ਵੀ ਪਰਉਪਕਾਰ ਕਰਦਾ ਹੈ। ਸਿੱਖ ਵੀ ਪਰਉਪਕਾਰ ਲਈ ਤੱਤਾ ਹੁੰਦਾ ਏ। ਸੋ ਸਿੱਖ ਨੂੰ ਇਸ ਸ਼ੁਭ ਗੁਣ ਦਾ ਧਾਰਨੀ ਹੋਣਾ ਚਾਹੀਦਾ ਏ ਤਾਂਕਿ ਸਿੱਖੀ ਦੇ ਸਾਂਚੇ ਵਿਚ ਢਲਿਆ ਜਾ ਸਕੇ ਤੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਜਾ ਸਕਣ।

ਜਿੱਥੇ ਸਿੱਖ ਪਰਉਪਾਰ ਲਈ ਤੱਤਾ, ਭਾਵ ਬੀਰ ਰਸ ਵਿਚ ਆ ਕੇ ਭਲਾਈ ਕਰਦਾ ਹੈ ਉੱਥੇ ਪਰਾਏ ਭਲੇ ਲਈ ਠੰਡਾ ਵੀ ਹੋ ਜਾਂਦਾ ਹੈ। ਦੋਵੇ ਹਾਲਤਾਂ ਵਿਚ ਨਿਸ਼ਾਨਾ ਨੇਕੀ ਹੀ ਹੁੰਦਾ ਏ। ਜਿਸ ਤਰ੍ਹਾਂ ਕਿ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਬਾਰੇ ਇਤਿਹਾਸ ਦੇ ਪੰਨੇ ਦੱਸਦੇ ਨੇ ਕਿ ਆਪ ਦੂਜਿਆਂ ਦੇ ਭਲੇ ਲਈ ਬੜੇ ਕੋਮਲ ਤੇ ਸੀਤਲ ਸੁਭਾਅ ਕੋਲੋਂ ਕੰਮ ਲੈਂਦੇ ਸਨ। ਇਕ ਵਾਰੀ ਆਪ ਦਾ ਬੜਾ ਭਾਰਾ ਜਲੂਸ ਨਿਕਲਿਆ ਜਿਸ ਵਿਚ ਆਪ ਹਾਥੀ ਉੱਤੇ ਅਸਵਾਰ ਸਨ। ਰਾਹ ਵਿਚ ਮੁੰਡੇ ਬੇਰੀ ਦੇ ਬੇਰ ਲਾਹੁਣ ਲਈ ਵੱਟੇ ਮਾਰ ਰਹੇ ਸਨ। ਇਕ ਵੱਟਾ ਆਪ ਜੀ ਦੇ ਆ ਵੱਜਾ।

ਨਿੱਕਾ ਜਿਹਾ ਜਖ਼ਮ ਹੋ ਕੇ ਖ਼ੂਨ ਨਿਕਲ ਗਿਆ। ਨੌਕਰਾਂ ਚਾਕਰਾਂ ਨੇ ਦੌੜ ਭੱਜ ਕੇ ਮੁੰਡੇ ਫੜ ਲਿਆਂਦੇ। ਹੁਣ ਨਿੱਕੇ-ਨਿੱਕੇ ਮੁੰਡੇ ਸ਼ੇਰੇ ਪੰਜਾਬ ਦੇ ਸਾਹਮਣੇ ਖਲੋਤੇ ਸਨ, ਭਈ ਪਤਾ ਨਹੀਂ ਸਰਕਾਰ ਕੀ ਸਜ਼ਾ ਦਏ। ਮਹਾਰਾਜੇ ਨੇ ਪੁੱਛਿਆ ਕਿ ਇਨ੍ਹਾਂ ਮੁੰਡਿਆਂ ਨੂੰ ਕਿਉਂ ਖੜਾ ਕੀਤਾ ਗਿਆ ਹੈ? ਦਰਬਾਰੀਆਂ ਵਿੱਚੋਂ ਇਕ ਦਰਬਾਰੀ ਨੇ ਅਰਜ਼ ਕੀਤੀ ਕਿ ਸਰਕਾਰ! ਇਨ੍ਹਾਂ ਮੁੰਡਿਆਂ ਨੇ ਆਪ ਨੂੰ ਵੱਟਾ ਮਾਰ ਕੇ ਜ਼ਖ਼ਮੀ ਕੀਤਾ ਹੈ, ਇਹ ਸਜ਼ਾ ਦੇ ਭਾਗੀ ਹਨ। ਇਨ੍ਹਾਂ ਨੂੰ ਯੋਗ ਦੰਡ ਦਿੱਤਾ ਜਾਏ। ਮਹਾਰਾਜਾ ਰਣਜੀਤ ਸਿੰਘ ਨੇ ਪੁੱਛਿਆ ਕਿ ਇਹ ਵੱਟੇ ਕਿਉਂ ਮਾਰਦੇ ਸਨ? ਤਾਂ ਉੱਤਰ ਮਿਲਿਆ ਬੇਰੀ ਨਾਲੋਂ ਬੇਰ ਝਾੜਦੇ ਸਨ। ਸੁਣਦਿਆਂ ਸਾਰ ਰਣਜੀਤ ਸਿੰਘ ਜੀ ਹੱਸ ਪਏ ਤੇ ਕਹਿਣ ਲੱਗੇ ਕਿ ਇਕ ਬੇ-ਜ਼ੁਬਾਨ ਬੇਰੀ, ਜੇ ਪੱਥਰ ਝੱਲ ਕੇ ਇਨ੍ਹਾਂ ਮੁੰਡਿਆਂ ਨੂੰ ਬੇਰ ਦੇ ਸਕਦੀ ਹੈ ਤਾਂ ਕੀ ਰਣਜੀਤ ਸਿੰਘ ਹੀ ਨਾਦਾਨ ਹੈ, ਜੋ ਇਨ੍ਹਾਂ ਬੱਚਿਆਂ ਨੂੰ ਸਜ਼ਾ ਦਏ। ਕਦੇ ਨਹੀਂ ਹੋ ਸਕਦਾ। ਆਪ ਨੇ ਕਿਹਾ, "ਇਕ ਇਕ ਸੋਨੇ ਦੀ ਮੋਹਰ ਦੇ ਕੇ ਇਨ੍ਹਾਂ ਬੱਚਿਆਂ ਨੂੰ ਛੱਡ ਦਿੱਤਾ ਜਾਏ।" ਹੁਕਮ ਦੀ ਦੇਰ ਸੀ, ਇਸੇ ਤਰ੍ਹਾਂ ਕੀਤਾ ਗਿਆ।

ਆਪ ਦੇ ਠੰਡਿਆਂ ਰਹਿਣ ਦੀ ਇਕ ਘਟਨਾ ਇਉਂ ਵੀ ਲਿਖੀ ਹੈ ਕਿ ਇਕ ਗਰੀਬ ਬੁੱਢੀ ਲੋਹੇ ਦਾ ਤਵਾ ਲੈ ਕੇ ਆਪ ਜੀ ਦੇ ਸਰੀਰ 'ਤੇ ਘਸਾਉਣ ਲੱਗ ਪਈ, ਜਿਸ ਨਾਲ ਆਪ ਜੀ ਦੇ ਬਸਤਰਾਂ ਨੂੰ ਕਾਲੇ ਦਾਗ਼ ਪੈ ਗਏ। ਭਾਵੇਂ ਕਰਮਚਾਰੀਆਂ ਨੇ ਬੁੱਢੀ ਨੂੰ ਇਸ ਗੱਲੋਂ ਰੋਕਿਆ ਟੋਕਿਆ ਪਰ ਨਾ ਹਟੀ। ਆਖਰ ਸ਼ੇਰੇ ਪੰਜਾਬ ਨੇ ਪੁੱਛਿਆ ਕਿ ਮਾਈ ਤੂੰ ਕੀ ਕਰ ਰਹੀਂ ਏਂ? ਤਾਂ ਬੁਢੜੀ ਨੇ ਉੱਤਰ ਵਿਚ ਅਰਜ਼ ਕੀਤੀ ਕਿ ਬੱਚਾ ਮੈਂ ਸੁਣਿਆ ਹੈ ਕਿ ਰਣਜੀਤ ਸਿੰਘ ਪਾਰਸ ਹੈ ਤੇ ਪਾਰਸ ਨਾਲ ਛੁਹ ਕੇ ਲੋਹਾ, ਸੋਨਾ ਬਣ ਜਾਂਦਾ ਹੈ। ਸੋ ਮੈਂ ਆਪਣੇ ਤਵੇ ਨੂੰ ਸੋਨਾ ਬਣਾਉਣ ਆਈ ਹਾਂ।

ਬੁਢੜੀ ਦਾ ਕਰਤਵ ਦੇਖ ਕੇ ਸ਼ੇਰੇ ਪੰਜਾਬ ਨੇ ਰੰਚਕ ਮਾਤਰ ਵੀ ਗੁੱਸਾ ਨਹੀਂ ਕੀਤਾ, ਸਗੋਂ ਖਜ਼ਾਨਚੀ ਨੂੰ ਹੁਕਮ ਦਿੱਤਾ ਕਿ ਇਸ ਬੁਢੜੀ ਨੂੰ ਤਵੇ ਨਾਲ ਤੋਲ ਕੇ ਸੋਨਾ ਦਿੱਤਾ ਜਾਏ। ਜਦ ਗਰੀਬ ਮਾਈ ਸੋਨਾ ਲੈ ਚੁੱਕੀ ਤਾਂ ਸ਼ੇਰ-ਏ-ਪੰਜਾਬ ਨੇ ਮਨ ਹੀ ਮਨ ਵਿਚ ਬੜੀ ਖੁਸ਼ੀ ਮਹਿਸੂਸ ਕੀਤੀ ਤੇ ਪਰਉਪਕਾਰ ਦਾ ਰੰਗ ਮਾਣਿਆ।

ਤਵਾਰੀਖ਼ ਦਾ ਬਿਆਨ ਹੈ ਕਿ ਇਕ ਵਾਰੀ ਮੀਂਹ ਨਾ ਪੈਣ ਦੇ ਕਾਰਨ ਅੰਨ ਦਾ ਤੋਟਾ ਹੋਣ ਕਰਕੇ ਪੰਜਾਬ 'ਚ ਕਾਲ ਪੈ ਗਿਆ। ਲੋਕ ਭੁੱਖ ਦੇ ਦੁਖੋਂ ਤੰਗ ਆ ਗਏ ਤੇ ਚਾਰ-ਚੁਫੇਰੇ 'ਹਾਈ ਰੋਟੀ', 'ਹਾਈ ਰੋਟੀ' ਦੀਆਂ ਪੁਕਾਰਾਂ ਪੈਣ ਲੱਗ ਪਈਆਂ। ਕਾਲ ਨੇ ਪਿੰਡਾਂ, ਸ਼ਹਿਰਾਂ ਤੇ ਕਸਬਿਆਂ ਦੀ ਹਾਲਤ ਡਾਂਵਾਂਡੋਲ ਕਰ ਦਿੱਤੀ। ਸਹਿਜੇ-ਸਹਿਜੇ ਇਹ ਕਨਸੋਆਂ ਸ਼ੇਰੇ ਪੰਜਾਬ ਦੀ ਕੰਨੀ ਜਾ ਪਈਆਂ। ਦਿਆਲੂ ਰਾਜੇ ਨੇ ਉਸੇ ਵੇਲੇ ਡੌਂਡੀ ਫੇਰ ਦਿੱਤੀ ਕਿ ਹਰ ਇਕ ਗਰੀਬ ਨੂੰ ਸ਼ਾਹੀ ਖਜ਼ਾਨੇ 'ਚੋਂ ਅੰਨ ਦਿੱਤਾ ਜਾਏਗਾ। ਕੋਈ ਵੀ ਆਦਮੀ ਭੁੱਖ ਦੇ ਦੁਖੋਂ ਦੁਖੀ ਨਾ ਰਹੇ। ਸਵੇਰ ਤੋਂ ਕਿਲ੍ਹੇ ਦੇ ਵੱਡੇ

ਦਰਵਾਜ਼ੇ ਸਾਹਮਣੇ ਅੰਨ ਵੰਡਿਆ ਜਾਵੇਗਾ। ਸਵੇਰ ਹੁੰਦਿਆਂ ਕਿਲ੍ਹੇ ਦੇ ਸਾਹਮਣੇ ਟੋਲਿਆਂ ਦੇ ਟੋਲੇ ਖਲਕਤ ਜਮ੍ਹਾ ਹੋ ਗਈ ਤੇ ਅੰਨ ਵੰਡਣਾ ਸ਼ੁਰੂ ਹੋਇਆ।

ਇਕ ਗਰੀਬ ਜਿਹੇ ਘਰ ਵਿਚ, ਇਕ ਨਿੱਕਾ ਜਿਹਾ ਮੁੰਡਾ ਆਪਣੇ ਬਾਬੇ ਨਾਲ ਗੱਲਾਂ ਕਰ ਰਿਹਾ ਹੈ, "ਬਾਬਾ, ਅੱਜ ਤੀਜਾ ਦਿਨ ਹੈ ਭੁੱਖਿਆਂ ਨੂੰ, ਕੀ ਕਰੀਏ?" "ਬੱਚਾ! ਪੈਦਾ ਕਰਨ ਵਾਲਾ ਆਪੇ ਕੋਈ ਬਿਧ ਬਣਾਏਗਾ", ਬਾਬੇ ਨੇ ਉੱਤਰ ਦਿੱਤਾ।

"ਬਾਬਾ! ਸੁਣਿਆ ਹੈ ਕਿ ਸਰਕਾਰ ਨੇ ਗਰੀਬਾਂ ਲਈ ਗੱਲਾ ਵੰਡਣਾ ਸ਼ੁਰੂ ਕੀਤਾ ਹੋਇਆ ਹੈ, ਸੋ ਚਲੋ, ਅਸੀਂ ਵੀ ਕਿਸਮਤ ਅਜ਼ਮਾ ਵੇਖੀਏ", ਬੱਚੇ ਨੇ ਰੋ ਕੇ ਆਖਿਆ।

ਬਾਬਾ ਪੋਤਾ ਕਿਲ੍ਹੇ ਦੇ ਦਰਵਾਜ਼ੇ ਅੱਗੇ ਪੁੱਜ ਗਏ। ਅੰਨ ਵੰਡਦਾ ਵੇਖ ਕੇ ਜਾਨ 'ਚ ਜਾਨ ਆ ਗਈ, ਤੇ ਆਸ ਲਾ ਕੇ ਬੈਠ ਗਏ ਭਈ, ਕਦੇ ਨਾ ਕਦੀ ਤਾਂ ਵਾਰੀ ਆਵੇਗੀ।

ਸਾਰਾ ਦਿਨ ਬੀਤ ਗਿਆ, ਪਰ ਇਨ੍ਹਾਂ ਦੀ ਵਾਰੀ ਨਾ ਆਈ। ਬਾਬਾ ਉਮਰੋਂ ਬੁੱਢਾ ਸੀ, ਬੱਚਾ ਅਜੇ ਨਾਦਾਨ ਸੀ, ਵਿਚਾਰੇ ਕਿਸਮਤ ਦੇ ਕੜਛਿਆਂ ਵੱਲ ਵੇਖਦੇ ਰਹੇ। ਅੰਨ ਵੰਡਣ ਦਾ ਸਮਾਂ ਪੂਰਾ ਹੋ ਜਾਣ ਪਿੱਛੋਂ ਵੰਡਣ ਵਾਲਾ ਚਲਾ ਗਿਆ ਤੇ ਬਾਕੀ ਦਿਆਂ ਨੂੰ ਸਵੇਰੇ ਆਉਣ ਲਈ ਆਖਿਆ। ਇਹ ਦੋਵੇਂ ਨਿਰਾਸ ਤੱਕਦੇ ਰਹਿ ਗਏ। ਆਖ਼ਰ ਦਰਵਾਜ਼ਾ ਬੰਦ ਕਰਨ ਵਾਲੇ ਨੇ ਪੁੱਛਿਆ ਕਿ ਭਾਈ! ਤੁਸੀਂ ਕਿਉਂ ਹੌਕੇ ਮਾਰਦੇ ਤੇ ਹਾਹੀਂ ਭਰਦੇ ਹੋ, ਦੱਸੋ ਤਾਂ ਸਹੀ ਭਈ ਗੱਲ ਕੀ ਏ? ਬੁਢੜੇ ਨੇ ਸਾਰੀ ਦੀ ਸਾਰੀ ਵਿਥਿਆ ਸੁਣਾ ਦਿੱਤੀ ਜਿਸ ਨੂੰ ਸੁਣਦਿਆਂ ਹੀ ਸਰਦਾਰ ਦੇ ਮਨ ਨੇ ਦਯਾ ਵਿਚ ਆ ਕੇ ਇਕ ਮਣ ਦਾਣੇ ਬੁਢੜੇ ਨੂੰ ਦੇ ਦਿੱਤੇ, ਪਰ ਬੁੱਢਾ ਅਜੇ ਵੀ ਹੌਕੇ ਭਰੀ ਜਾਂਦਾ ਸੀ। ਦੂਜੀ ਵਾਰੀ ਪੁੱਛਣ 'ਤੇ ਬੁੱਢੇ ਨੇ ਆਖਿਆ ਕਿ ਪਤਾ ਨਹੀਂ ਕਿ ਇਹ ਕਾਲ ਕਿੰਨਾ ਰਹਿਣਾ ਏ। ਪਰ ਜਦੋਂ ਸਾਡੇ ਮਣ ਭਰ ਦਾਣੇ ਮੁਕ ਗਏ, ਉਦੋਂ ਸਾਡੀ ਵਾਰੀ ਫੇਰ ਨਹੀਂ ਆਉਣੀ ਕਿਉਂ ਕਿ ਮੈਂ ਬੁੱਢਾ ਹਾਂ ਤੇ ਲੜਕਾ ਨਾਦਾਨ ਹੈ, ਸੋ ਜੇ ਕਿਰਪਾ ਕਰ ਸਕੋ ਤਾਂ ਦੂਜੀ ਵਾਰੀ ਦੇ ਮਣ ਦਾਣੇ ਵੀ ਅੱਜ ਹੀ ਦੇ ਦਿਉ। ਸਰਕਾਰ ਨੇ ਤਰਸ ਖਾ ਕੇ ਮਣ ਦਾਣੇ ਹੋਰ ਦੇ ਦਿੱਤੇ, ਪਰ ਹੁਣ ਨਿੱਕਾ ਜਿਹਾ ਬੱਚਾ ਰੋਣ ਲੱਗ ਪਿਆ। ਜੇ ਪੁੱਛਿਆ ਤਾਂ ਉਸ ਵੀ ਬੁੱਢੇ ਵਾਲਾ ਦੁਖ ਦੱਸ ਕੇ ਤੀਜੀ ਵਾਰੀ ਦੇ ਮਣ ਦਾਣੇ ਹੋਰ ਲੈਣ ਦਾ ਤਰਲਾ ਕੀਤਾ। ਉਨ੍ਹਾਂ ਦੀ ਰਹਿਮ ਭਰੀ ਹਾਲਤ 'ਤੇ ਦਇਆ ਕਰ ਕੇ ਸਰਕਾਰ ਜੀ ਨੇ ਦਾਣੇ ਤਾਂ ਹੋਰ ਦੇ ਦਿੱਤੇ ਪਰ ਪੰਡ ਭਾਰੀ ਹੋ ਜਾਣ ਕਰਕੇ ਚੁੱਕੀ ਨਾ ਜਾਏ। ਵਿਚਾਰੇ ਪੰਡ 'ਤੇ ਸਿਰ ਰਖ ਕੇ ਗਮਾਂ 'ਚ ਡੁੱਬੇ ਹੋਏ ਸਨ, ਤੇ ਹੌਕੇ ਮਾਰਦੇ ਕਿਸੇ ਅਗੰਮੀ ਸਹਾਇਤਾ ਦੀ ਉਡੀਕ ਵਿਚ ਸਨ ਕਿ ਅਚਨਚੇਤ ਇਕ ਸਿੱਧਾ ਸਾਦਾ ਆਦਮੀ ਆ ਨਿਕਲਿਆ। ਜਿਸ ਦੇ ਕੱਪੜੇ ਕੋਈ ਐਨੇ ਚੰਗੇ ਨਹੀਂ ਸਨ, ਕੋਈ ਮਿਹਨਤ ਮਜੂਰੀ ਕਰ ਕੇ ਨਿਰਬਾਹ ਕਰਨ ਵਾਲਾ ਪ੍ਰਤੀਤ ਹੁੰਦਾ ਸੀ, ਪਰ ਦਿਲ ਵਿਚ ਦਇਆ ਤੇ ਤਰਸ ਰੱਖਦਾ ਸੀ।

ਉਸ ਨੇ ਬੁੱਢੇ ਨੂੰ ਪੁੱਛਿਆ ਕਿ ਬਾਬਾ ਜੀ ਕਿਉਂ ਹੌਕੇ ਮਾਰਦੇ ਓ, ਕੋਈ ਸੇਵਾ ਦਾਸ ਨੂੰ ਦੱਸੋਂ? ਬਾਬੇ ਨੇ ਉੱਤਰ ਦਿੱਤਾ ਕਿ ਮੈਂ ਗਰੀਬ ਹਾਂ। ਮੇਰੇ 'ਤੇ ਰਹਿਮ ਕਰ ਕੇ ਕਿਸੇ ਦਯਾਲੂ ਸਰਦਾਰ ਨੇ ਤਿੰਨ ਮਣ ਦਾਣੇ ਦੇ ਦਿੱਤੇ ਨੇ। ਪਰ ਮੈਂ ਬੁੱਢਾ ਤੇ ਬੱਚਾ ਛੁਟੇਰਾ ਹੈ, ਸੋ ਦਾਣੇ ਚੁੱਕੇ ਨਹੀਂ ਜਾਂਦੇ, ਇਸ ਕਰਕੇ ਕਿਸਮਤ ਨੂੰ ਕੋਸਦੇ ਹੌਕੇ ਭਰ ਰਹੇ ਹਾਂ। ਸਿੱਧੇ ਸਾਦੇ ਮਨੁੱਖ ਨੇ ਧੀਰਜ ਦਿੰਦੇ ਹੋਇਆਂ ਪਿਆਰ ਭਰੇ ਲਹਿਜੇ 'ਚ ਉੱਤਰ ਦਿਤਾ ਤੇ ਆਖਿਆ, "ਬਾਬਾ ਜੀ, ਅੱਜ ਮੈਂ ਬੜਾ ਕਮਾਇਆ ਹੈ। ਕੰਮਕਾਰ ਚੰਗਾ ਮਿਲ ਗਿਆ ਸੀ ਜਿਸ ਕਰਕੇ ਗੁਜ਼ਾਰੇ ਤੋਂ ਵਧ ਕਮਾ ਬੈਠਾ ਹਾਂ। ਚੱਲ, ਤੇਰੀ ਪੰਡ ਮੈਂ ਛੱਡ ਆਉਂਦਾ ਹਾਂ।" ਪੰਡ ਚੁੱਕੀ ਤੇ ਬੁਢੜੇ ਗਰੀਬ ਦੇ ਘਰ ਪਹੁੰਚਾ ਦਿੱਤੀ। ਵਾਪਸ ਮੁੜਨ ਲਗੇ ਨੂੰ ਬੁੱਢਾ ਤੋਰਨ ਆਇਆ ਭਈ ਜਿਸ ਨੇ ਮੇਰੇ 'ਤੇ ਏਡੀ ਮਿਹਰਬਾਨੀ ਕੀਤੀ ਹੈ ਇਸ ਨੂੰ ਵਿਦਾ ਕਰ ਆਵਾਂ। ਜਿਸ ਵੇਲੇ ਦੋਵੇਂ ਜਣੇ ਬਜ਼ਾਰ ਵਿਚ ਆਏ ਤਾਂ ਅੱਗੇ ਪੁਲਿਸ ਦੇ ਸਿਪਾਹੀ ਰਾਤ ਨੂੰ ਫੇਰੇ ਮਾਰ ਰਹੇ ਸਨ, ਉਹ ਮਿਲ ਪਏ। ਆਪਣੀਆਂ ਬੰਦੂਕਾਂ ਸੰਭਾਲ ਕੇ ਤਤਕਾਲ ਤਿਆਰ ਬਰ ਤਿਆਰ ਹੋ ਗਏ ਤੇ ਬੜੇ ਅਦਬ ਨਾਲ, ਉਸ ਸਿੱਧੇ ਸਾਦੇ ਜਿਹੇ ਬੰਦੇ ਨੂੰ ਸ਼ਾਹੀ ਸਲਾਮੀ ਪੇਸ਼ ਕੀਤੀ, ਜਿਸ ਨੂੰ ਦੇਖ ਕੇ ਗਰੀਬ ਬੁੱਢਾ ਉਨ੍ਹਾਂ ਸਿਪਾਹੀਆਂ ਦੇ ਗੱਲ ਪੈ ਗਿਆ ਤੇ ਗੁੱਸੇ ਨਾਲ ਲਾਲ ਪੀਲਾ ਹੋ ਕੇ ਬੁਲ੍ਹ ਟੁੱਕਦਾ ਹੋਇਆ ਬੋਲਿਆ ਕਿ ਐ ਸਿਪਾਹੀਓ! ਇਹ ਜੋ ਸਲਾਮੀ ਤੁਸਾਂ ਕੀਤੀ ਹੈ, ਇਹ ਸ਼ਾਹੀ ਸਲਾਮੀ ਹੈ, ਜੋ ਸਿਵਾਏ ਸ਼ੇਰੇ ਪੰਜਾਬ ਰਣਜੀਤ ਸਿੰਘ ਦੇ ਹੋਰ ਕਿਸੇ ਨੂੰ ਨਹੀਂ ਦਿੱਤੀ ਜਾ ਸਕਦੀ। ਤੁਸਾਂ ਇਸ ਗਰੀਬੜੇ ਪਾਂਡੀ ਨੂੰ ਇਹ ਸਲਾਮੀ ਦੇ ਕੇ ਬਾਦਸ਼ਾਹੀ ਸਲਾਮੀ ਦੀ ਤੌਹੀਨ ਕੀਤੀ ਹੈ। ਇਹ ਦੋ ਪੈਸੇ ਦਾ ਮਜ਼ਦੂਰ ਜੋ ਦਿਨ ਭਰ ਲੋਕਾਂ ਦੀਆਂ ਪੰਡਾਂ ਢੌਂਦਾ ਏ, ਉਸ ਨੂੰ ਸਲਾਮੀ ਕਰ ਕੇ ਤੁਸਾਂ ਅਪਰਾਧ ਕੀਤਾ ਹੈ। ਬੁੱਢੇ ਦੀ ਗੱਲ ਸੁਣਦੇ ਸਾਰ ਇਕ ਸਿਪਾਹੀ ਨੇ ਬਾਬੇ ਦੇ ਮੂੰਹ ਅੱਗੇ ਹੱਥ ਦੇ ਕੇ ਆਖਿਆ, "ਬਾਬਾ! ਹੋਸ਼ ਕਰ, ਜਿਸ ਨੂੰ ਪਾਂਡੀ ਆਖਨਾ ਏਂ, ਇਹ ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਹੈ, ਜੋ ਰਾਤ ਵੇਲੇ ਭੇਸ ਬਦਲ ਕੇ ਆਪਣੀ ਪਰਜਾ ਦੇ ਦੁੱਖ-ਸੁਖ ਨੂੰ ਪੜਤਾਲ ਰਿਹਾ ਹੈ।" ਸੁਣਦੇ ਸਾਰ ਬਾਬੇ ਦੀਆਂ ਅੱਖਾਂ 'ਚੋਂ ਅੱਥਰੂ ਨਿਕਲ ਆਏ ਤੇ ਸਰਕਾਰ ਦੇ ਚਰਨੀਂ ਡਿਗ ਕੇ ਭੁੱਬਾਂ ਮਾਰ ਕੇ ਰੋਇਆ ਤੇ ਆਖਿਆ, "ਮੈਂ ਗਰੀਬ ਉੱਤੇ ਏਡੀ ਦਯਾ! ਨਿਮਾਣਿਆਂ 'ਤੇ ਏਡਾ ਤਰਸ!! ਹੇ ਰਾਜਾ, ਤੂੰ ਧੰਨ ਹੈ!!"

ਰਣਜੀਤ ਸਿੰਘ ਨੇ ਬੁੱਢੇ ਨੂੰ ਉਠਾਲ ਕੇ ਆਖਿਆ, "ਬਾਬਾ ਜੀ, ਇਹ ਮੇਰਾ ਫਰਜ਼ ਹੈ ਕਿ ਪਰਜਾ ਦੀ ਰਾਖੀ ਕਰਾਂ ਤੇ ਸੁਖੀ ਰੱਖਾਂ। ਇਸ ਵਿਚ ਮਿਹਰਾਬਾਨੀ ਦੀ ਕੋਈ ਗੱਲ ਨਹੀਂ, ਸਗੋਂ ਫਰਜ਼ ਦੀ ਅਦਾਇਗੀ ਹੈ।"

ਸ਼ੇਰ-ਏ-ਪੰਜਾਬ ਠੰਡਾ ਹੋ ਗਿਆ, ਪਰੰਤੂ ਪਰਉਪਕਾਰ ਬਦਲੇ। ਨਿਰਮਾਣ ਤੇ ਦਿਆਲੂ ਹੋਇਆ, ਕੇਵਲ ਪਰਾਏ ਭਲੇ ਦੀ ਖਾਤਰ। ਸੋ ਸਿੱਖ ਠੰਡਾ ਤੱਤਾ ਹੁੰਦਾ ਹੈ,

ਤਾਂ ਕੇਵਲ ਕਿਸੇ ਦੇ ਭਲੇ ਲਈ, ਆਪਣੇ ਸੁਆਰਥ ਲਈ ਨਹੀਂ। ਸੋ ਇਹ ਸਿਧਾਂਤ ਸਿੱਖ ਨੂੰ ਹਰ ਵੇਲੇ, ਤੇ ਹਰ ਦੇਸ਼ ਵਿਚ ਚੇਤੇ ਰੱਖਣਾ ਚਾਹੀਦਾ ਹੈ ਤਾਂਕਿ ਸਿੱਖ ਬਣ ਸਕੇ।

ਅੰਤ ਵਿਚ ਪਾਣੀ ਅੰਦਰ ਇਹ ਗੁਣ ਹੈ ਕਿ ਭਾਵੇਂ ਠੰਡਾ ਹੋਵੇ ਤੇ ਭਾਵੇ ਤੱਤਾ ਹੋਵੇ, ਦੋਵਾਂ ਹਾਲਤਾਂ ਵਿਚ ਅੱਗ ਨੂੰ ਬੁਝਾ ਦਿੰਦਾ ਏ। ਆਪ ਭਾਵੇਂ ਸੜਦਾ ਬਲਦਾ ਤੇ ਭਾਵੇਂ ਉਬਾਲੇ ਖਾਂਦਾ ਕਿਉਂ ਨਾ ਹੋਵੇ, ਅੱਗ ’ਤੇ ਪੈਂਦਿਆ ਹੀ ਉਸ ਨੂੰ ਬੁਝਾ ਦਿੰਦਾ ਹੈ ਤੇ ਠੰਡਾ ਹੋਣ ਦੀ ਹਾਲਤ ਵਿਚ ਵੀ ਅੱਗ ਬੁਝਾ ਸਕਦਾ ਏ। ਇਸੇ ਤਰ੍ਹਾਂ ਸਿੱਖ ਭਾਵੇਂ ਠੰਡਾ ਹੋਵੇ, ਭਾਵੇ ਤੱਤਾ ਉਸ ਨੂੰ ਚਾਹੀਦਾ ਹੈ ਕਿ ਕਾਮ ਦੀ ਅੱਗ ਨੂੰ ਦੋਵਾਂ ਹਾਲਤਾਂ ਵਿਚ ਬੁਝਾਈ ਰੱਖੇ, ਭਾਵ ਕਾਮ-ਵਾਸ਼ਨਾ ’ਤੇ ਕਾਬੂ ਪਾਈ ਰੱਖੇ ਤੇ ਗੁਰਮਤਿ ਦੇ ਉੱਚੇ ਸਿਧਾਂਤ ਨੂੰ ਕਦੇ ਵੀ ਨਾ ਭੁਲਾਵੇ ਕਿ:

*ਏਕਾ ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੈ ।* *(ਵਾਰ ੬:੮)*

ਅਤੇ ਇਸ ਤੋਂ ਹੋਰ ਵੀ ਉੱਚੇ ਮੰਡਲਾਂ ’ਤੇ ਪੁੱਜ ਕੇ ਗੁਰਮਤਿ ਦੇ ਸਰਬ ਸ਼੍ਰੋਮਣੀ ਆਸ਼ੇ ਨੂੰ ਕਦੇ ਨਾ ਵਿਸਾਰੇ, ਸਗੋਂ ਸਦਾ ਚੇਤੇ ਰਖੇ ਕਿ:

*ਦੇਖਿ ਪਰਾਈਆਂ ਚੰਗੀਆਂ, ਮਾਵਾਂ, ਭੈਣਾਂ, ਧੀਆਂ, ਜਾਣੈ ।* *(ਵਾਰ ੨੯:੧੧)*

ਉੱਤੇ ਕਥਨ ਕੀਤੇ ਅਨੁਸਾਰ, ਆਪਣਾ ਸੱਚਾ ਜੀਵਨ ਬਣਾ ਕੇ:

*ਆਪਿ ਤਰੈ ਲੋਕਹ ਨਿਸਤਾਰ॥* *(ਪੰਨਾ ੨੯੫)*

ਦੇ ਵਾਕ ਨੂੰ ਸਫਲਾ ਕਰੇ। ਖੰਡੇ ਦਾ ਅੰਮ੍ਰਿਤ ਪਾਨ ਕਰ ਕੇ ਰਹਿਤ ਮਰਯਾਦਾ ਵਿਚ ਪੂਰਨ ਰਹਿ ਕੇ ਉਤਲੇ ਗੁਣਾਂ ਦੀ ਪਾਲਣਾ ਕਰਨ ਨਾਲ ਹੀ ਗੁਰਸਿੱਖੀ ਕਮਾਈ ਜਾ ਸਕਦੀ ਏ। ਐਸੇ ਸਿੱਖ ਦੀ ਸਿੱਖੀ ਤੋੜ ਚੜ੍ਹਦੀ ਤੇ ਜਨਮ-ਮਰਨ ਕੱਟਦੀ ਏ। ਇਸੇ ਲਈ ਦੀਨ ਦਿਆਲ ਸਤਿਗੁਰੂ ਨੇ ਫੁਰਮਾਇਆ ਹੈ ਕਿ:

*ਸਭ ਦੂ ਵਡੇ ਭਾਗ ਗੁਰਸਿਖਾ ਕੇ ਜੋ ਗੁਰ ਚਰਣੀ ਸਿਖ ਪੜਤਿਆ॥(ਪੰਨਾ ੬੪੯)*

ਨਵੇਂ ਤੇ ਬਦਲ ਰਹੇ ਸਮੇਂ ਵਿਚ ਸਿੱਖੀ ਵੱਲੋਂ ਅਵੇਸਲੇ ਹੋ ਕੇ ਦੂਰ ਚਲੇ ਜਾ ਰਹੇ ਹਾਂ। ਖਾਸ ਕਰ ਕੇ ਪੜ੍ਹੇ-ਲਿਖੇ ਨੌਜਵਾਨਾਂ ਵਿੱਚੋਂ ਬਹੁਤ ਸਾਰੇ ਗੱਭਰੂ ਸਿੱਖੀ ਤੋਂ ਮੁਨਹਰਫ ਤੇ ਮੁਨਕਿਰ ਹੁੰਦੇ ਜਾਂਦੇ ਹਨ। ਪੱਛਮੀ ਵਿੱਦਿਆ ਨੇ ਮਾਦੇ ਦੀ ਖੋਜ ਵਿਚ ਫਸਾ ਕੇ ਅੰਦਰਲੀ ਖੋਜੋਂ ਹਟਾ ਦਿੱਤਾ ਹੈ, ਜਿਸ ਕਰ ਕੇ ਗੱਭਰੂਆਂ ਦੇ ਮਨ ਨਾਸਤਕ ਜਿਹੇ ਹੋ ਕੇ ਅੰਦਰ ਵੱਲ ਝਾਤੀ ਪਾਉਣੀ ਭੁੱਲਦੇ ਜਾਂਦੇ ਨੇ। ਦਿਖਾਵੇ ਦੀ ਦੁਨੀਆ ਵਿਚ ਵਧੇਰੇ ਦਿਲਚਸਪੀ ਰੱਖਦੇ ਹੋਏ ਨੰਗੇ ਫੈਸ਼ਨ ਦੇ ਪੁਜਾਰੀ ਬਣ ਕੇ ਮਨ ਦੀਆਂ ਚੰਚਲ ਵਾਸ਼ਨਾ ਵਿਚ ਉਲਝਦੇ ਜਾ ਰਹੇ ਹਨ। ਇਸ ਲਈ ਸੁਚੇਤ ਹੋ ਕੇ ਸਿੱਖੀ ਦਾ ਆਦਰਸ਼ ਪੇਸ਼ ਕਰਨਾ ਹਰ ਇਕ ਸਿੱਖ ਦਾ ਧਰਮ ਹੈ। ■

*ਗਾਗਰ 'ਚ ਸਾਗਰ-੩੪*

# ਤੰਤੁ ਮੰਤੁ ਪਾਖੰਡੁ

*-ਡਾ.ਇੰਦਰਜੀਤ ਸਿੰਘ ਗੋਗੋਆਣੀ**

*ਤੰਤੁ ਮੰਤੁ ਪਾਖੰਡੁ ਨ ਜਾਣਾ ਰਾਮੁ ਰਿਦੈ ਮਨੁ ਮਾਨਿਆ॥*
*ਅੰਜਨੁ ਨਾਮੁ ਤਿਸੈ ਤੇ ਸੂਝੈ ਗੁਰ ਸਬਦੀ ਸਚੁ ਜਾਨਿਆ॥ (ਪੰਨਾ ੭੬੬)*

ਭਾਰਤੀ ਸੱਭਿਆਚਾਰ ਵਿਚ ਅਨੇਕ ਪ੍ਰਕਾਰ ਦੇ ਮਾਨਸਿਕ ਡਰ ਹਨ, ਜਿਨ੍ਹਾਂ ਵਿਚ ਇਕ ਸ਼ਬਦ 'ਕਾਲਾ ਇਲਮ' ਹੈ। ਇਹ ਇਲਮ ਸਧਾਰਨ ਲੋਕਾਈ ਨੂੰ ਵੱਡੇ ਪੱਧਰ 'ਤੇ ਡਰਾਉਂਦਾ, ਧਮਕਾਉਂਦਾ ਤੇ ਔਝੜ ਰਾਹੇ ਪਾਉਂਦਾ ਹੈ। ਇਹ ਧਰਤੀ ਦਾ ਸੱਚ ਹੈ ਕਿ ਜਿੰਨੀ ਕਿਸੇ ਸਮਾਜ ਵਿਚ ਅਗਿਆਨਤਾ ਹੋਵੇਗੀ, ਉਨੀ ਹੀ ਭਰਮਾਂ, ਪਖੰਡਾਂ ਤੇ ਅੰਧ-ਵਿਸ਼ਵਾਸਾਂ ਦੀ ਕਤਾਰ ਲੰਬੀ ਹੋਵੇਗੀ। ਗਿਆਨ ਵਿਹੂਣਾ ਸਮਾਜ ਇਸੇ ਹੀ ਮੱਕੜੀ ਜਾਲ ਵਿਚ ਉਲਝਿਆ ਰਹਿੰਦਾ ਹੈ।

ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਦ ਸੰਸਾਰ ਦਾ ਭ੍ਰਮਣ ਕੀਤਾ ਤਾਂ ਇੱਥੋਂ ਦੀਆਂ ਫੋਕਟ ਕਦਰਾਂ-ਕੀਮਤਾਂ, ਅੰਧ-ਵਿਸ਼ਵਾਸਾਂ ਤੇ ਭਰਮ-ਪਖੰਡਾਂ ਨੂੰ ਕਿਧਰੇ ਵੀ ਪ੍ਰਵਾਨ ਨਹੀਂ ਕੀਤਾ। ਸਤਿਗੁਰਾਂ ਨੇ ਗੁਰਬਾਣੀ ਰਾਹੀਂ ਲੋਕ ਮਨਾਂ ਵਿੱਚੋਂ ਸਭ ਡਰ ਦੂਰ ਕੀਤੇ ਅਤੇ ਨਿਰਭਉ ਪ੍ਰਭੂ ਦੀ ਬੰਦਗੀ ਕਰਨ ਲਈ ਪ੍ਰੇਰਿਆ ਤਾਂ ਕਿ ਨਿਰਭਉ ਦਾ ਸਿਮਰਨ ਕਰਦਿਆਂ ਸਮਾਜ ਡਰ-ਮੁਕਤ ਹੋਵੇ।

ਕਾਲਾ ਇਲਮ ਦਾ ਮੂਲ ਆਧਾਰ ਤਿੰਨ ਪ੍ਰਕਾਰ ਦੀ ਵਿੱਦਿਆ ਮੰਨੀ ਜਾਂਦੀ ਹੈ, 'ਜੰਤਰ ਵਿੱਦਿਆ, ਮੰਤਰ ਵਿੱਦਿਆ ਅਤੇ ਤੰਤਰ ਵਿੱਦਿਆ।' ਮਹਾਨ ਕੋਸ਼ ਅਨੁਸਾਰ ਜੰਤ੍ਰ ਜਾਂ ਯੰਤ੍ਰ ਤੋਂ ਭਾਵ ਤੰਤ੍ਰ ਸ਼ਾਸਤ੍ਰ ਅਨੁਸਾਰ ਟੂਣਾ ਹੈ ਅਤੇ ਟੂਣਾ ਟਾਮਣ ਜਾਣਨ ਤੇ ਕਰਨ ਵਾਲੇ ਨੂੰ ਜੰਤ੍ਰੀ ਕਿਹਾ ਜਾਂਦਾ ਹੈ। ਇਸ ਦਾ ਹੋਰ ਸਪੱਸ਼ਟ ਉੱਤਰ ਹੈ ਕਾਬੂ ਰੱਖਣ ਦੀ ਕ੍ਰਿਯਾ ਜਾਂ ਆਪਣੀ ਇੱਛਾ ਅਨੁਸਾਰ ਚਲਾਉਣਾ (ਯੰਤ੍ਰਣਾ) ਹੈ। ਕਿਸੇ ਦੇਵਤਾ ਗ੍ਰਹ ਆਦਿ ਦਾ ਲੀਕਾਂ ਖਿੱਚ ਕੇ ਬਣਾਇਆ ਗੋਲ, ਚਕੋਣਾ, ਅੱਠ ਪਹਿਲੂ ਆਦਿ ਘੇਰਾ ਜਿਵੇਂ ਜਨਮ ਕੁੰਡਲੀ ਦਾ ਬਾਰਾਂ ਖਾਨੇ ਦਾ ਯੰਤ੍ਰ ਹੁੰਦਾ ਹੈ। ਗੁਰਮਤਿ ਮਾਰਤੰਡ ਵਿਚ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਜੰਤ੍ਰ ਦਾ ਹੋਰ ਵਿਸਥਾਰ ਦਿੱਤਾ ਹੈ ਕਿ 'ਭੋਜ ਪੱਤਰਾਂ ਕਾਗਜ਼ਾਂ ਆਦਿ ਪਰ ਲੇਖ ਦਾ ਨਾਉਂ ਜੰਤ੍ਰ ਹੈ।' ਅਕਸਰ ਇਸ ਨੂੰ ਕਿਸੇ ਤਾਵੀਜ਼ (ਤਵੀਤ) ਵਿਚ ਮੜ੍ਹ ਕੇ ਵੀ ਗਲ ਜਾਂ ਬਾਂਹ ਉੱਪਰ ਬੰਨ੍ਹਿਆ ਜਾਂਦਾ ਹੈ। ਸੌਖੇ ਸ਼ਬਦਾਂ ਵਿਚ ਕਿਸੇ ਭਰਮ ਪਖੰਡ ਦਾ ਇਲਾਜ ਭਰਮ ਨਾਲ ਹੀ ਕੀਤਾ ਜਾਂਦਾ ਹੈ ਅਤੇ ਇਸੇ ਲਈ ਧਾਗੇ-ਤਵੀਤਾਂ ਦਾ ਧੰਦਾ ਬਹੁਤ ਹੀ ਜ਼ੋਰ-ਸ਼ੋਰ ਨਾਲ ਚੱਲ ਰਿਹਾ ਹੈ।

ਇਸੇ ਤਰ੍ਹਾਂ ਮਹਾਨ ਕੋਸ਼ ਅਨੁਸਾਰ ਮੰਤਰ ਤੋਂ ਭਾਵ- ਤੰਤ੍ਰ ਸ਼ਾਸਤ੍ਰ ਅਨੁਸਾਰ ਕਿਸੇ ਦੇਵਤਾ ਨੂੰ ਰਿਝਾਉਣ ਅਥਵਾ ਕਾਰਯਸਿੱਧੀ ਲਈ ਜਪਣਯੋਗ ਸ਼ਬਦ ਹੈ। ਇਸ ਵਿਚ ਕੋਈ ਖ਼ਾਸ ਸ਼ਬਦ, ਵਾਕ ਆਦਿ ਦਿੱਤਾ ਜਾਂਦਾ ਹੈ। ਦਰਅਸਲ ਇਹ ਇਕ ਡਰੇ ਅਤੇ

**ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਮੋ. ੯੮੧੫੯-੮੫੫੫੯*

ਵਹਿਮੀ ਮਨੁੱਖ ਨੂੰ ਰੀਝਾਉਣ ਦਾ ਢੰਗ ਹੈ। (ਇਹੀ ਢੰਗ ਦੇਹਧਾਰੀ ਗੁਰੂ ਡੰਮ ਨੇ ਸਧਾਰਨ ਲੋਕਾਂ ਨੂੰ ਤਿੰਨ-ਪੰਜ ਅੱਖਰਾਂ ਦੇ ਭਰਮ 'ਚ ਪਾ ਕੇ ਆਪਣੀਆਂ ਫੋਟੋਆਂ ਦਾ ਧਿਆਨ ਧਰਨ ਲਾ ਦਿੱਤਾ ਹੈ।) ਇਸ ਤਰ੍ਹਾਂ ਵੱਖ-ਵੱਖ ਸਮੱਸਿਆਵਾਂ ਲਈ ਵੱਖ-ਵੱਖ ਮੰਤਰ ਹਨ ਜੋ ਭਰਮ ਦਾ ਸਹਾਰਾ ਤਾਂ ਹਨ ਪਰ ਕਿਸੇ ਸਮੱਸਿਆ ਦਾ ਹੱਲ ਨਹੀਂ ਹਨ।

ਤੀਸਰਾ ਤੰਤਰ ਤੋਂ ਭਾਵ ਵੀ ਟੂਣੇ ਟਾਮਣ ਕਰਨ ਦਾ ਨਾਉਂ ਹੈ। ਜਿਵੇਂ ਚੁਰਾਹੇ ਜਾਂ ਪਾਣੀਆਂ ਵਿਚ ਕਿਸੇ ਵਿਸ਼ੇਸ਼ ਦਿਨ ਮੰਗਲ, ਵੀਰ ਜਾਂ ਸ਼ਨੀ, ਵਿਸ਼ੇਸ਼ ਸਮੇਂ ਉਤਾਰਾ ਕਰਨਾ। ਉਸ ਵਿਚ ਸ਼ਰਾਬ, ਕਬਾਬ, ਸ਼ਿੰਗਾਰ ਦੇ ਸਾਮਾਨ ਤੋਂ ਲੈ ਕੇ ਹਰ ਖਾਣ ਵਾਲੀ ਵਸਤੂ ਤੇ ਧਾਗੇ, ਸੰਧੂਰ ਕੁਝ ਵੀ ਵਰਤਣ ਦਾ ਪਖੰਡ ਕਰਾਇਆ ਜਾ ਸਕਦਾ ਹੈ। ਸਾਡੇ ਦੇਸ਼ ਦੀ ਬਦਕਿਸਮਤੀ ਹੈ ਕਿ ਇੱਥੋਂ ਦੇ ਲੋਕ ਰੋਜ਼ਾਨਾ ਦਸ ਕਰੋੜ ਰੁਪਏ ਦੇ ਸੂਟੇ ਲਾ ਕੇ ਤੰਮਾਕੂ ਤੇ ਸਿਗਰਟਾਂ ਹੀ ਫੂਕ ਦਿੰਦੇ ਹਨ ਜੋ ਮਨੁੱਖੀ ਸਿਹਤ ਲਈ ਅਤੀ ਖ਼ਤਰਨਾਕ ਹੈ ਅਤੇ ਦੂਜੇ ਪਾਸੇ ਕਰੋੜਾਂ ਰੁਪਏ ਦੇ ਨਾਰੀਅਲ ਟੂਣੇ-ਟਾਮਣ ਦੇ ਨਾਉਂ ਉੱਤੇ ਨਦੀਆਂ, ਨਹਿਰਾਂ, ਚੌਰਾਹਿਆਂ ਵਿਚ ਵਗਾਹ ਮਾਰਦੇ ਹਨ ਜੋ ਮਨੁੱਖੀ ਸਿਹਤ ਲਈ ਬਹੁਤ ਹੀ ਸ਼ਕਤੀ ਵਰਧਕ ਤੇ ਲਾਭਦਾਇਕ ਹਨ। ਇਸ ਪਖੰਡ ਕਰਮ ਵਿਚ ਵਪਾਰੀ ਤੇ ਸ਼ੈਤਾਨ ਵਰਗ ਇਸ ਸਮਾਜ ਦਾ ਆਰਥਿਕ, ਮਾਨਸਿਕ ਤੇ ਬੌਧਿਕ ਸ਼ੋਸ਼ਣ ਕਰ ਰਿਹਾ ਹੈ ਜੋ ਇੱਕੀਵੀਂ ਸਦੀ ਵਿਚ ਹੋਰ ਵੀ ਦਿਨੋਂ ਦਿਨ ਖਤਰਨਾਕ ਰੂਪ ਧਾਰਨ ਕਰਦਾ ਜਾ ਰਿਹਾ ਹੈ। ਮੁੱਖ ਕਾਰਨ ਮਹਿੰਗਾਈ ਤੇ ਪਦਾਰਥਵਾਦੀ ਦੌੜ ਨੇ ਸਮਾਜ ਦੀਆਂ ਮਾਨਸਿਕ ਪਰੇਸ਼ਾਨੀਆਂ ਵਧਾ ਦਿੱਤੀਆਂ ਹਨ ਤੇ ਸਧਾਰਨ ਵਰਗ ਇਨ੍ਹਾਂ ਦਾ ਹੱਲ ਜੰਤਰਾਂ-ਮੰਤਰਾਂ-ਤੰਤਰਾਂ ਵਾਲਿਆਂ ਤੋਂ ਲੱਭ ਰਿਹਾ ਹੈ।

ਇਸ ਲੇਖ ਦੇ ਅਰੰਭ ਵਿਚ ਦਿੱਤੀਆਂ ਪੰਕਤੀਆਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਹਨ ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਭਾਇਮਾਨ ਹਨ। ਪੂਰੇ ਸ਼ਬਦ ਦਾ ਪ੍ਰਕਰਣ ਲੰਮੇਰਾ ਹੈ। ਇਨ੍ਹਾਂ ਪੰਕਤੀਆਂ ਵਿਚ ਤੰਤਰ-ਮੰਤਰ ਨੂੰ ਪਖੰਡ ਕਰਮ ਕਹਿ ਕੇ ਸਤਿਗੁਰਾਂ ਨੇ ਸਮਾਜ ਦਾ ਭਰਮ ਦੂਰ ਕੀਤਾ ਹੈ। ਇਸ ਸ਼ਬਦ ਵਿਚ ਜੀਵ ਰੂਪ ਇਸਤਰੀ ਦੀ ਵੇਦਨਾ ਹੈ ਕਿ ਪ੍ਰਭੂ ਪਿਆਰ ਪ੍ਰਾਪਤ ਕਰਨ ਲਈ ਮੈਂ ਕੋਈ ਜਾਦੂ-ਟੂਣਾ ਜਾਂ ਮੰਤਰ ਆਦਿ ਦਾ ਪਖੰਡ ਕਰਮ ਨਹੀਂ ਜਾਣਦੀ, ਮੈਂ ਤਾਂ ਕੇਵਲ ਉਸ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਵਸਾਇਆ ਹੈ ਭਾਵ ਮੇਰਾ ਮਨ ਉਸ ਦੀ ਬੰਦਗੀ ਵਿਚ ਲੱਗ ਗਿਆ ਹੈ। ਪ੍ਰਭੂ ਪਤੀ ਨੂੰ ਪ੍ਰਸੰਨ ਕਰਨ ਵਾਸਤੇ ਸ਼ਿੰਗਾਰ ਲਈ ਉਸ ਦਾ ਨਾਮ ਹੀ ਸੁਰਮਾ ਹੈ ਅਤੇ ਇਸ ਨਾਮ ਰੂਪੀ ਸੁਰਮੇ ਦੀ ਸੂਝ ਵੀ ਉਸ ਪ੍ਰਭੂ ਪਾਸੋਂ ਮਿਲਦੀ ਹੈ। ਜਦ ਜੀਵ ਨੂੰ ਇਹ ਸੂਝ ਆ ਜਾਂਦੀ ਹੈ ਤਾਂ ਉਹ ਗੁਰ-ਸ਼ਬਦ ਨਾਲ ਜੁੜਦਾ ਹੈ ਤੇ ਤੰਤਰ/ਮੰਤਰ ਜੈਸੇ ਪਖੰਡ ਕਰਮਾਂ ਵਿਚ ਨਹੀਂ ਉਲਝਦਾ। ਇਸੇ ਪਖੰਡ ਕਰਮ ਤੋਂ ਵਰਜਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਫਿਰ ਦਸਮੇ ਜਾਮੇ ਵਿਚ 'ਜਾਪੁ ਸਾਹਿਬ' ਵਿਚ ਦ੍ਰਿੜ੍ਹ ਕਰਵਾਉਂਦੇ ਹਨ: "ਨਮੋ ਮੰਤ੍ਰ ਮੰਤ੍ਰੰ॥ ਨਮੋ ਜੰਤ੍ਰ ਜੰਤ੍ਰੰ॥ ਨਮੋ ਇਸਟ ਇਸਟੇ॥ ਨਮੋ ਤੰਤ੍ਰ ਤੰਤ੍ਰੰ॥" ਭਾਵ ਹੇ ਪ੍ਰਭੂ! ਤੇਰਾ ਨਾਮ ਹੀ ਸਭ ਮੰਤਰਾਂ, ਜੰਤਰਾਂ, ਤੰਤਰਾਂ ਤੋਂ ਸਿਰਮੌਰ ਹੈ। ਤੱਤਸਾਰ ਵਜੋਂ ਨਾਨਕ ਨਿਰਮਲ ਪੰਥ ਦੇ ਵਾਰਸਾਂ ਨੇ ਅਜਿਹੇ ਪਖੰਡ ਕਰਮ ਨੂੰ ਬਿਲਕੁਲ ਨਹੀਂ ਮੰਨਣਾ ਅਤੇ ਗੁਰਬਾਣੀ ਉੱਪਰ ਪੂਰਨ ਭਰੋਸਾ ਰੱਖਣਾ ਹੈ। ■

# ਪੁਸਤਕ ਰੀਵਿਊ

ਪੁਸਤਕ : ਐਲਬਮ ਕੇਂਦਰੀ ਸਿੱਖ ਅਜਾਇਬਘਰ ਸਫੇ : ੨੪੫ ਰੰਗਦਾਰ
ਸੰਪਾਦਕ: ਸ. ਦਿਲਜੀਤ ਸਿੰਘ, ਸ. ਸਿਮਰਜੀਤ ਸਿੰਘ ਮੁੱਲ : ੨੩੦/-
ਫ਼ੋਟੋਆਂ : ਸ. ਸਿਮਰਜੀਤ ਸਿੰਘ, ਗ੍ਰਾਫ਼ਿਕ ਡਿਜ਼ਾਇਨਿੰਗ : ਬੀਬੀ ਮਨਮੋਹਨ ਕੌਰ
ਪ੍ਰਕਾਸ਼ਕ:ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ

ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਸਥਿਤ ਕੇਂਦਰੀ ਸਿੱਖ ਅਜਾਇਬਘਰ ਸਿੱਖ ਕੌਮ ਦਾ ਵਡਮੁੱਲਾ ਸਰਮਾਇਆ ਹੈ। ਇਸ ਅਜਾਇਬਘਰ ਵਿਚ ਸਮੁੱਚੇ ਸਿੱਖ ਇਤਿਹਾਸ ਦੇ ਦਰਸ਼ਨ ਕੀਤੇ ਜਾ ਸਕਦੇ ਹਨ। ਇੱਥੇ ਆਉਣ ਵਾਲੀਆਂ ਸੰਗਤਾਂ ਲਈ ਇਹ ਇਕ ਵੱਡੀ ਖਿੱਚ ਦਾ ਕੇਂਦਰ ਹੈ। ਇਸ ਗੱਲ ਨੂੰ ਮੁੱਖ ਰੱਖਦੇ ਹੋਏ ਸ੍ਰੀ ਦਰਬਾਰ ਸਾਹਿਬ ਵੱਲੋਂ ਇਸ ਅਜਾਇਬਘਰ ਵਿਚ ਪ੍ਰਦਰਸ਼ਿਤ ਸਾਰੀਆਂ ਤਸਵੀਰਾਂ ਅਤੇ ਇਤਿਹਾਸਿਕ ਵਿਰਾਸਤੀ ਨਿਸ਼ਾਨੀਆਂ ਦੀ ਫ਼ੋਟੋਗ੍ਰਾਫੀ ਕਰਵਾ ਕੇ ਇਕ ਐਲਬਮ ਤਿਆਰ ਕਰਵਾਈ ਗਈ ਹੈ ਤਾਂ ਕਿ ਵਿਦੇਸ਼ਾਂ ਵਿਚ ਦੂਰ-ਦੁਰੇਡੇ ਬੈਠੀਆਂ ਸਿੱਖ ਸੰਗਤਾਂ ਕੇਂਦਰੀ ਸਿੱਖ ਅਜਾਇਬਘਰ ਦੀਆਂ ਇਤਿਹਾਸਿਕ ਤਸਵੀਰਾਂ ਅਤੇ ਨਿਸ਼ਾਨੀਆਂ ਤੋਂ ਜਾਣੂ ਹੋ ਸਕਣ।

ਇਸ ਐਲਬਮ ਦੇ ਸੰਪਾਦਕ ਸ. ਦਿਲਜੀਤ ਸਿੰਘ (ਐਡੀ: ਸਕੱਤਰ) ਅਤੇ ਸ.ਸਿਮਰਜੀਤ ਸਿੰਘ (ਸੰਪਾਦਕ, ਗੁਰਮਤਿ ਪ੍ਰਕਾਸ਼) ਹਨ। ਇਸ ਸਮੁੱਚੀ ਐਲਬਮ ਦੀ ਫ਼ੋਟੋਗ੍ਰਾਫੀ ਸ. ਸਿਮਰਜੀਤ ਸਿੰਘ ਨੇ ਬਹੁਤ ਹੀ ਮਿਹਨਤ ਨਾਲ ਕੀਤੀ ਹੈ, ਇਸ ਦੀ ਖ਼ੂਬਸੂਰਤ ਗ੍ਰਾਫ਼ਿਕ ਡਿਜ਼ਾਇਨਿੰਗ ਬੀਬੀ ਮਨਮੋਹਨ ਕੌਰ ਨੇ ਕੀਤੀ ਹੈ। ਐਲਬਮ ਵਿਚ ਲੱਗੀ ਇੱਕ-ਇੱਕ ਤਸਵੀਰ ਦੀ ਫ਼ੋਟੋਗ੍ਰਾਫੀ ਉੱਪਰ ਜਿੰਨੀ ਮਿਹਨਤ ਕੀਤੀ ਗਈ ਹੈ ਉਸ ਦੀ ਜਿੰਨੀ ਪ੍ਰੋੜ੍ਹਤਾ ਕੀਤੀ ਜਾਵੇ ਘੱਟ ਹੈ। ਫ਼ੋਟੋਗ੍ਰਾਫੀ ਦੇ ਹਰੇਕ ਤਕਨੀਕੀ ਪੱਖ ਨੂੰ ਸਾਹਮਣੇ ਰੱਖ ਕੇ ਖਿੱਚੀਆਂ ਗਈਆਂ ਫ਼ੋਟੋਆਂ ਬਹੁਤ ਹੀ ਉੱਤਮ ਤੇ ਮਿਆਰੀ ਦਰਜੇ ਵਾਲੀਆਂ ਹਨ। ਹਰੇਕ ਤਸਵੀਰ ਬਹੁਤ ਹੀ ਸਾਫ ਤੇ ਬਾਰੀਕ ਤੋਂ ਬਾਰੀਕ ਚੀਜ਼ ਨੂੰ ਬਹੁਤ ਹੀ ਸਪੱਸ਼ਟ ਰੂਪ ਵਿਚ ਦਿਖਾਉਣ ਵਾਲੀ ਹੈ। ਹਰੇਕ ਤਸਵੀਰ ਦੀ ਭਾਵਪੂਰਿਤ ਕੈਪਸ਼ਨ ਵੀ ਨਾਲ-ਨਾਲ ਬਾਖ਼ੂਬੀ ਅਤੇ ਸੰਖੇਪ ਢੰਗ ਨਾਲ ਦਿੱਤੀ ਗਈ ਹੈ। ਇੰਨਾ ਹੀ ਨਹੀਂ ਬਲਕਿ ਚਿੱਤਰਕਾਰਾਂ ਦੇ ਨਾਮ ਉਨ੍ਹਾਂ ਦੁਆਰਾ ਬਣਾਏ ਚਿੱਤਰਾਂ ਦੀ ਲੰਬਾਈ, ਚੌੜਾਈ, ਸੰਨ ਆਦਿ ਹਰੇਕ ਤਸਵੀਰ ਨਾਲ ਦਿੱਤਾ ਗਿਆ। ਇਸ ਤੋਂ ਇਲਾਵਾ ਸਿੱਖ ਇਤਿਹਾਸ ਨਾਲ ਸੰਬੰਧਿਤ ਸ਼ਸਤਰਾਂ ਅਤੇ ਗੁਰੂ ਸਾਹਿਬਾਨ ਦੀਆਂ ਪਵਿੱਤਰ ਨਿਸ਼ਾਨੀਆਂ ਦੀਆਂ ਤਸਵੀਰਾਂ ਦੇ ਨਾਲ ਉਨ੍ਹਾਂ ਦੀ ਵੀ ਲੰਬਾਈ ਅਤੇ ਚੌੜਾਈ ਵੀ ਅੰਕਿਤ ਕੀਤੀ ਗਈ ਹੈ।

ਇਸ ਐਲਬਮ ਵਿਚ ਸਿੱਖ ਇਤਿਹਾਸ ਨੂੰ ਰੂਪਮਾਨ ਕਰਨ ਵਾਲੇ ਵੱਖ-ਵੱਖ ਸੈਕਸ਼ਨ ਬਣਾਏ ਗਏ ਹਨ ਜਿਨ੍ਹਾਂ ਤਹਿਤ ਗੁਰੂ ਸਾਹਿਬਾਨ, ਕੌਮ ਦੇ ਸ਼ਹੀਦ ਸਿੰਘ ਸਿੰਘਣੀਆਂ, ਸ੍ਰੀ ਹਰਿਮੰਦਰ ਸਾਹਿਬ ਦੇ ਗ੍ਰੰਥੀ ਸਾਹਿਬਾਨ, ਜਥੇਦਾਰ ਸਾਹਿਬਾਨ, ਪ੍ਰਸਿੱਧ ਰਾਗੀ ਸਾਹਿਬਾਨ, ਪ੍ਰਸਿੱਧ ਢਾਡੀ ਅਤੇ ਪ੍ਰਚਾਰਕ, ਕਾਰ-ਸੇਵਕ, ਸੰਤ-ਮਹਾਂਪੁਰਸ਼ ਸ਼੍ਰੋ:ਗੁ:ਪ੍ਰ:ਕਮੇਟੀ ਦੇ ਸਾਬਕਾ ਪ੍ਰਧਾਨ ਸਾਹਿਬਾਨ, ਸਿੱਖ ਸੁਤੰਤਰਤਾ ਸੰਗਰਾਮੀ, ਪੰਜਾਬੀ ਸੂਬਾ ਮੋਰਚਾ ਦੇ ਸ਼ਹੀਦ, ਨਕਲੀ ਨਿਰੰਕਾਰੀ ਕਾਂਡ ਦੇ ਸ਼ਹੀਦ, ਧਰਮ ਯੁੱਧ ਮੋਰਚਾ, ਰੇਲ, ਬੱਸ ਹਾਦਸੇ ਦੇ ਸ਼ਹੀਦ, ਰਸਤਾ ਰੋਕੋ ਅੰਦੋਲਨ ੧੯੮੩ ਦੇ ਸ਼ਹੀਦ, ਸਿੱਖ ਇਤਿਹਾਸਕਾਰ ਅਤੇ ਵਿਦਵਾਨਾਂ ਸਮੇਤ ਪ੍ਰਸਿੱਧ ਆਰਟਿਸਟ, ਫੌਜ ਦੇ ਪ੍ਰਸਿੱਧ ਸਿੱਖ ਅਫ਼ਸਰ, ਪ੍ਰਮੁੱਖ ਸਿੱਖ ਸ਼ਖ਼ਸੀਅਤਾਂ ਤੋਂ ਇਲਾਵਾਂ ਬਹੁਮੁੱਲੀਆਂ, ਅਨਮੋਲ ਵਿਰਾਸਤੀ ਨਿਸ਼ਾਨੀਆਂ, ਸ਼ਹੀਦ ਸਿੰਘਾਂ ਦੇ ਸ਼ਸਤਰ ੨੦ ਵੀਂ ਸਦੀ ਦੀਆਂ ਤੋਪਾਂ, ਟੈਂਕਾਂ ਅਤੇ ਬੰਦੂਕਾਂ ਵਿਚ ਵਰਤੀਆਂ ਜਾਣ ਵਾਲੀਆਂ ਗੋਲੀਆਂ, ਬੰਬਾਂ ਦੇ ਖੋਲ ੧੮ ਵੀਂ ਸਦੀ ਅਤੇ ੨੦ ਵੀਂ ਸਦੀ ਦੀਆਂ ਬੇਸ਼ਕੀਮਤੀ ਤਸਵੀਰਾਂ, ਗੁਰਬਾਣੀ ਦੀਆਂ ਪੁਰਾਤਨ ਹੱਥ-ਲਿਖਿਤ ਪੋਥੀਆਂ ਪੁਰਾਤਨ ਰੰਗੀਨ ਨਕਸ਼ਾ ਸ੍ਰੀ ਦਰਬਾਰ ਸਾਹਿਬ (ਸ੍ਰੀ ਅੰਮ੍ਰਿਤਸਰ) ਆਦਿ ਬਹੁਤ ਹੀ ਸੁੰਦਰ ਤਰੀਕੇ ਨਾਲ ਜਾਣਕਾਰੀ ਪ੍ਰਦਾਨ ਕਰਨ ਵਾਲੇ ਇਤਿਹਾਸਿਕ ਪਹਿਲੂ ਹਨ। ਐਲਬਮ ਦਾ ਇੱਕ-ਇੱਕ ਸਫ਼ਾ ਸਿੱਖ ਇਤਿਹਾਸ ਦੀ ਗਵਾਹੀ ਭਰਦਾ ਹੈ।

ਇਨ੍ਹਾਂ ਸਭ ਤੋਂ ਇਲਾਵਾ ਇਸ ਐਲਬਮ ਦਾ ਸ੍ਰੀ ਹਰਿਮੰਦਰ ਸਾਹਿਬ ਦੇ ਸਮੁੱਚੇ ਕੰਪਲੈੱਕਸ ਦੇ ਦਰਸ਼ਨ ਕਰਵਾਉਣ ਵਾਲਾ ਸੁੰਦਰ ਟਾਈਟਲ ਅਤੇ ਇਤਿਹਾਸਿਕ ਸ਼ਸਤਰਾਂ ਵਾਲਾ ਬੈਕ ਟਾਈਟਲ ਇਸ ਦੀ ਸੁੰਦਰਤਾ ਅਤੇ ਸ਼ੋਭਾ ਨੂੰ ਹੋਰ ਚਾਰ ਚੰਨ ਲਾਉਂਦੇ ਹਨ। ਐਲਬਮ ਵਿਚ ਵਰਤਿਆ ਜਾਣ ਵਾਲਾ ਕਾਗਜ਼ ਬਹੁਤ ਹੀ ਉੱਤਮ ਦਰਜੇ ਦੀ ਕੁਆਲਟੀ ਵਾਲਾ ਹੈ।

ਕੁੱਲ ਮਿਲਾ ਕੇ ਇਹ ਐਲਬਮ ਸਿੱਖ ਇਤਿਹਾਸ ਦਾ ਸਚਿੱਤਰ ਸ੍ਰੋਤ ਹੈ। ਇਸ ਐਲਬਮ ਦੀ ਕੁਆਲਟੀ ਦੇ ਮੁਕਾਬਲਤਨ ਇਸ ਦੀ ਕੀਮਤ ਬਹੁਤ ਹੀ ਘੱਟ ਰੱਖੀ ਗਈ ਹੈ ਤਾਂਕਿ ਹਰੇਕ ਵਿਅਕਤੀ ਇਸ ਨੂੰ ਖ੍ਰੀਦ ਸਕੇ। ਖਾਸਕਰ ਇਹ ਐਲਬਮ ਕਿਸੇ ਵਿਸ਼ੇਸ਼ ਮੌਕੇ 'ਤੇ ਇਕ-ਦੂਜੇ ਨੂੰ ਦਿੱਤਾ ਜਾਣ ਵਾਲਾ ਇਤਿਹਾਸਿਕ ਤੋਹਫਾ ਵੀ ਬਣ ਸਕਦੀ ਹੈ। ਘੱਟੋ-ਘੱਟ ਹਰੇਕ ਸਿੱਖ ਪਰਵਾਰ ਦੇ ਘਰ ਇਸ ਐਲਬਮ ਦੀ ਮੌਜੂਦਗੀ ਲਾਜ਼ਮੀ ਹੋਣੀ ਚਾਹੀਦੀ ਹੈ ਤਾਂਕਿ ਸਾਡੀ ਆਉਣ ਵਾਲੀ ਨਸਲ ਸ਼ਾਨਾਂਮੱਤੇ ਸਿੱਖ ਇਤਿਹਾਸ ਤੋਂ ਭਰਪੂਰ ਰੂਪ ਵਿਚ ਜਾਣੂ ਹੋ ਸਕੇ।

*ਰੀਵਿਊਕਾਰ*
*-ਬਿਕਰਮਜੀਤ ਸਿੰਘ*
*ਮੋ: ੯੭੨੭੮-੦੦੩੭੨* ■




# 'ਉਦਾਸੀ ਸੰਪਰਦਾ ਦੀ ਟੀਕਾਕਾਰੀ' 'ਤੇ ਸੈਮੀਨਰ ਹੋਇਆ

ਸ੍ਰੀ ਅੰਮ੍ਰਿਤਸਰ: ੧੫ ਨਵੰਬਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਚਲਾਏ ਜਾ ਰਹੇ 'ਸਿੱਖ ਸ੍ਰੋਤ ਇਤਿਹਾਸਿਕ ਗ੍ਰੰਥ ਸੰਪਾਦਨਾ ਪ੍ਰੋਜੈਕਟ' ਦੁਆਰਾ ਰੀਸਰਚ ਸਕਾਲਰਾਂ ਨੂੰ ਹੋਰ ਜਾਣਕਾਰੀ ਨਾਲ ਜੋੜਨ ਲਈ ਸ਼ੁਰੂ ਕੀਤੀ ਗਈ ਲੈਕਚਰ-ਲੜੀ ਤਹਿਤ ਕਲਗੀਧਰ ਨਿਵਾਸ ਚੰਡੀਗੜ੍ਹ ਵਿਖੇ 'ਉਦਾਸੀ ਸੰਪਰਦਾ ਦੀ ਟੀਕਾਕਾਰੀ' ਵਿਸ਼ੇ 'ਤੇ ਸੈਮੀਨਰ ਕੀਤਾ ਗਿਆ।

ਸੁਆਗਤੀ ਭਾਸ਼ਨ 'ਚ ਡਾ. ਕਿਰਪਾਲ ਸਿੰਘ ਨੇ ਕਿਹਾ ਕਿ ਉਦਾਸੀਆਂ ਨੇ ਸਿੱਖੀ ਦਾ ਪ੍ਰਚਾਰ ਦੇਸ਼ ਦੇ ਕੋਨੇ-ਕੋਨੇ 'ਚ ਕੀਤਾ। ਇਨ੍ਹਾਂ ਪ੍ਰਚਾਰਕਾਂ ਦੀ ਬਦੌਲਤ ਹੀ ਪਹਾੜਾਂ ਦੀਆਂ ਕੰਦਰਾਂ ਵਿਚ ਬਾਕੂ ਪਹਾੜ 'ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੂਲਮੰਤਰ ਉੱਕਰਿਆ ਮਿਲਦਾ ਹੈ। ਉਦਾਸੀ ਸੰਤਾਂ ਦੇ ਗੁਰਦੁਆਰਾ ਸਾਹਿਬਾਨ ਦਾ ਰੀਕਾਰਡ ਨੈਸ਼ਨਲ ਆਰਕਾਈਵਜ਼ ਵਿਚ ਮੌਜੂਦ ਹੈ।

ਮੁੱਖ ਵਕਤਾ ਡਾ. ਸ਼ਮਸ਼ੇਰ ਸਿੰਘ ਨੇ ਕਿਹਾ ਕਿ ਉਦਾਸੀ ਪੰਥ ਨੇ ਮੁੱਢਲੇ ਪ੍ਰਚਾਰਕਾਂ ਵਜੋਂ ਗੁਰਮਤਿ ਦਾ ਪ੍ਰਚਾਰ ਕੀਤਾ। ਜਦ ਸਿੱਖਾਂ 'ਤੇ ਮੁਸੀਬਤਾਂ ਸਨ ਤਾਂ ਉਸ ਵੇਲੇ ਗੁਰੂ-ਘਰਾਂ ਦੀ ਸਾਂਭ-ਸੰਭਾਲ ਕੀਤੀ। ਉਹ ਸ਼ਰਧਾਲੂਆਂ ਨੂੰ ਗੁਰਮੁਖੀ ਲਿਖਣੀ ਅਤੇ ਪੜ੍ਹਨੀ ਸਿਖਾਉਂਦੇ ਸਨ।

ਮੁੱਖ ਮਹਿਮਾਨ ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ ਨੇ ਦੱਸਿਆ ਬੇਸ਼ੱਕ ਉਦਾਸੀਆਂ ਦੁਆਰਾ ਕੀਤੀ ਗੁਰਬਾਣੀ ਦੀ ਵਿਆਖਿਆ ਗੁਰਮਤਿ ਦੀ ਦ੍ਰਿਸ਼ਟੀ ਤੋਂ ਨਹੀਂ ਸੀ ਪਰ ਉਨ੍ਹਾਂ ਦੀ ਟੀਕਾਕਾਰੀ ਵਿਲੱਖਣ ਜ਼ਰੂਰ ਸੀ। ਗੁਰਮੁਖੀ ਲਿਪੀ ਦੀਆਂ ਧੁਨੀਆਂ ਦੇ ਗਿਆਨ ਹੋਣ 'ਤੇ ਹੀ ਬਾਣੀ ਦਾ ਸ਼ੁੱਧ ਉਚਾਰਨ ਹੋ ਸਕਦਾ ਹੈ। ਸਿੱਖ ਪੰਥ ਨੂੰ ਉਦਾਸੀਆਂ ਸਮੇਤ ਹੋਰਨਾਂ ਵਿਦਵਾਨਾਂ ਅਤੇ ਸੰਪਰਦਾਵਾਂ ਨੂੰ ਨਾਲ ਜੋੜਨਾ ਚਾਹੀਦਾ ਹੈ।

ਸਮਾਗਮ ਦੇ ਪ੍ਰਧਾਨਗੀ ਭਾਸ਼ਨ ਦੌਰਾਨ ਡਾ. ਜਸਪਾਲ ਕੌਰ ਨੇ ਕਿਹਾ ਬਿਨ੍ਹਾਂ ਸ਼ੱਕ ਉਦਾਸੀ ਮਤ ਨੇ ਸਿੱਖੀ ਦਾ ਬਹੁਤ ਪ੍ਰਚਾਰ ਕੀਤਾ, ਪਰ ਉਨ੍ਹਾਂ ਦੀ ਸਿੱਖ ਮਤ ਨਾਲੋਂ ਭਿੰਨਤਾ ਰਹੀ। ਉਨ੍ਹਾਂ ਕਿਹਾ ਕਿ ਉਦਾਸੀ ਪਰੰਪਰਾ ਸਿੱਖ ਮਤ ਨਾਲੋਂ ਵੱਖਰੀ ਪਰੰਪਰਾ ਹੈ। ਉਨ੍ਹਾਂ ਕਿਹਾ ਮੂਲ ਪਾਠ ਦੀ ਰੂਹ ਨੂੰ ਪਛਾਣੇ ਬਗੈਰ ਉਸ ਦੀ ਵਿਆਖਿਆ/ਟੀਕਾਕਾਰੀ ਨਹੀਂ ਹੋ ਸਕਦੀ।

ਸੈਮੀਨਰ 'ਚ ਪਹੁੰਚੇ ਧਰਮ ਪ੍ਰਚਾਰ ਕਮੇਟੀ ਸਕੱਤਰ ਸ. ਸਤਬੀਰ ਸਿੰਘ ਨੇ ਸੰਪਾਦਨਾ ਪ੍ਰੋਜੈਕਟ ਵੱਲੋਂ ਤਿਆਰ ਕੀਤੀ, ਜੀਵਨ ਬਿਰਤਾਂਤ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਤੀਜੀ ਪੋਥੀ ਰਿਲੀਜ਼ ਕੀਤੀ। ਉਨ੍ਹਾਂ ਨੇ ਲੜੀਵਾਰ ਲੈਕਚਰ ਦੀ ਸਰਾਹਨਾ ਕਰਦੇ ਹੋਏ ਆਖਿਆ ਕਿ ਇਹ ਸਮਾਗਮ ਸਿੱਖ ਇਤਿਹਾਸ ਬਾਰੇ ਜਾਣਕਾਰੀ ਪ੍ਰਦਾਨ ਕਰਨ ਦਾ ਵਧੀਆ ਉਪਰਾਲਾ ਹੈ। ਪ੍ਰੋਜੈਕਟ ਦੁਆਰਾ ਕੀਤੇ ਜਾ ਰਹੇ ਕਾਰਜਾਂ ਲਈ ਸਾਡਾ ਸਹਿਯੋਗ ਜਾਰੀ ਰਹੇਗਾ। ਇਸ ਮੌਕੇ ਮੰਚ ਦੀ ਸੇਵਾ ਸ.ਸੁਖਮਿੰਦਰ ਸਿੰਘ ਗੱਜਣਵਾਲਾ ਰਿਸਰਚ ਸਕਾਲਰ ਨੇ ਨਿਭਾਈ।

ਸਮਾਗਮ ਵਿੱਚ ਸ.ਅਵਤਾਰ ਸਿੰਘ ਐਡੀ:ਸਕੱਤਰ, ਕਰਨਲ ਮਨਮੋਹਨ ਸਿੰਘ, ਡਾ.ਰਾਜਿੰਦਰਜੀਤ ਕੌਰ, ਸ.ਅਸ਼ੋਕ ਸਿੰਘ ਬਾਗੜੀਆ, ਸ.ਅਮਰਿੰਦਰ ਸਿੰਘ, ਸ.ਗੁਰਦੇਵ ਸਿੰਘ, ਸ.ਸਰੂਪ ਸਿੰਘ ਸਾਕੀ, ਸ.ਰਾਜਿੰਦਰਪਾਲ ਸਿੰਘ, ਪ੍ਰਿੰ. ਪ੍ਰਭਜੋਤ ਕੌਰ, ਸ.ਗੁਰਬਚਨ ਸਿੰਘ, ਸ.ਨਵਜੋਤ ਸਿੰਘ, ਸ.ਅਮਰਜੀਤ ਸਿੰਘ ਰੈਣਾ, ਸ.ਜਸਬੀਰ ਸਿੰਘ ਤੋਂ ਇਲਾਵਾ ਰਿਸਰਚ ਸਕਾਲਰ ਬੀਬੀ ਬਲਜੀਤ ਕੌਰ, ਸ.ਸੰਦੀਪ ਸਿੰਘ, ਸ.ਅਮਰਜੀਤ ਸਿੰਘ, ਸ.ਗੁਰਤੇਗ ਸਿੰਘ, ਸ.ਸੁਖਚੈਨ ਸਿੰਘ, ਸ.ਲਛਮਨ ਸਿੰਘ, ਸ.ਅਵਤਾਰ ਸਿੰਘ, ਇੰਚਾਰਜ ਕਲਗੀਧਰ ਨਿਵਾਸ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਦਿਆ ਕੇਂਦਰ ਅਤੇ ਗੁਰੂ ਨਾਨਕ ਸਿੱਖ ਅਧਿਐਨ ਵਿਭਾਗ ਤੇ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੇ ਵਿਦਿਆਰਥੀਆਂ ਨੇ ਹਾਜ਼ਰੀ ਭਰੀ।

## ਸੱਜਣ ਕੁਮਾਰ ਦੇ ਪੁੱਤਰ ਨੂੰ ਟਿਕਟ ਦੇ ਕੇ ਸਿੱਖਾਂ ਦੇ ਜ਼ਖ਼ਮ ਖੁਰੇਦੇ –ਜਥੇ. ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੧੯ ਨਵੰਬਰ– ਦਿੱਲੀ ਵਿਧਾਨ ਸਭਾ ਚੋਣਾਂ ਵਿਚ ੧੯੮੪ ਦੇ ਸਿੱਖ ਕਤਲ-ਏ-ਆਮ ਦੇ ਮੁੱਖ ਦੋਸ਼ੀ ਸੱਜਣ ਕੁਮਾਰ ਦੇ ਪੁੱਤਰ ਜਗਪ੍ਰਵੇਸ਼ ਕੁਮਾਰ ਨੂੰ ਸੰਗਮ ਵਿਹਾਰ ਤੋਂ ਟਿਕਟ ਦੇ ਕੇ ਸਿੱਖਾਂ ਦੇ ਜ਼ਖ਼ਮ ਇਕ ਵਾਰ ਫਿਰ ਖੁਰੇਦ ਦਿੱਤੇ ਹਨ। ਇਨ੍ਹਾਂ ਸ਼ਬਦਾਂ ਦਾ ਪ੍ਰਗਟਾਵਾ ਸਿੱਖਾਂ ਦੀ ਸਿਰਮੌਰ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਨੇ ਕੀਤਾ।

ਉਨ੍ਹਾਂ ਕਿਹਾ ਕਿ ੨੦੦੯ ਵਿਚ ੧੯੮੪ ਦੇ ਸਿੱਖਾਂ ਦੇ ਕਾਤਲ ਸੱਜਣ ਕੁਮਾਰ ਤੇ ਟਾਈਟਲਰ ਦੀ ਲੋਕ ਸਭਾ ਟਿਕਟ ਵੀ ਲੋਕਾਂ ਨੇ ਸੜਕਾਂ ’ਤੇ ਮੋਰਚਾ ਲਗਾ ਕੇ ਕਟਵਾਈ ਸੀ। ਉਨ੍ਹਾਂ ਕਿਹਾ ਕਿ ਕੇਂਦਰ ਦੀ ਸਰਕਾਰ ਵੱਲੋਂ ਪਹਿਲਾਂ ਉਸ ਦੇ ਭਰਾ ਤੇ ਹੁਣ ਉਸ ਦੇ ਪੁੱਤਰ ਨੂੰ ਟਿਕਟ ਦੇ ਕੇ ੧੯੮੪ ਦੇ ਦੰਗਾ ਪੀੜ੍ਹਤਾਂ ਦੇ ਜ਼ਖ਼ਮਾਂ ’ਤੇ ਲੂਣ ਛਿੜਕਿਆ ਹੈ। ਉਨ੍ਹਾਂ ਕਿਹਾ ਕਿ ਕੇਂਦਰ ਸਰਕਾਰ ਸਿੱਖ ਕੌਮ ਪ੍ਰਤੀ ਕਿੰਨੀ ਕੁ ਸੁਹਿਰਦ ਹੈ, ਇਹ ਝੂਠ ਦਾ ਨਕਾਬ ਚਿਹਰੇ ਤੋਂ ਉੱਤਰ ਗਿਆ ਹੈ। ਉਸ ਨੇ ੧੯੮੪ ਦੇ ਦੰਗਾ ਪੀੜਤਾਂ ਨਾਲ ੨੯ ਸਾਲ ਬੀਤ ਜਾਣ ਦੇ ਬਾਅਦ ਕੋਈ ਇਨਸਾਫ਼ ਨਹੀਂ ਕੀਤਾ ਅਤੇ ਮੁੜ ਸਿੱਖਾਂ ਨੂੰ ਬੇਗਾਨਗੀ ਦਾ ਅਹਿਸਾਸ ਦਿਵਾਇਆ ਹੈ। ਉਨ੍ਹਾਂ ਕਿਹਾ ਕਿ ੮੪ ਦੇ ਦੰਗੇ ਕਰਵਾਉਣ ਵਾਲੇ ਕਾਤਲਾਂ ਦੇ ਪਰਵਾਰਿਕ ਮੈਂਬਰਾਂ ਨੂੰ ਵਿਧਾਨ ਸਭਾ ਵਿਚ ਟਿਕਟਾਂ ਦੇਣਾ ਸ਼ਰਮਨਾਕ ਹਰਕਤ ਹੈ।

## ਸਿੱਖ ਡਾਕਟਰ ਨਾਲ ਦੁਰ-ਵਿਵਹਾਰ ਕਰਨ ਵਾਲਿਆਂ ’ਤੇ ਸਖ਼ਤ ਕਾਰਵਾਈ ਹੋਵੇ –ਜਥੇ. ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੧੯ ਨਵੰਬਰ– ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਿਹਾ ਕਿ ਅਜਿਹੇ ਅਧਿਕਾਰੀ ਆਪਣੀ ਡਿਊਟੀ ਪ੍ਰਤੀ ਇਮਾਨਦਾਰ ਨਾ ਹੋ ਕੇ ਦੇਸ਼-ਵਿਦੇਸ਼ ਤੋਂ ਆਉਣ-ਜਾਣ ਵਾਲੇ ਯਾਤਰੀਆਂ ਨਾਲ ਦੁਰ-ਵਿਵਹਾਰ ਕਰਕੇ ਦੇਸ਼ ਦੇ ਨਾਮ ਨੂੰ ਬਦਨਾਮ ਕਰਦੇ ਹਨ ਨੂੰ ਤੁਰੰਤ ਬਰਖਾਸਤ ਕਰ ਦੇਣਾ

ਚਾਹੀਦਾ ਹੈ। ਉਨ੍ਹਾਂ ਭਾਰਤ ਦੇ ਗ੍ਰਹਿ ਮੰਤਰੀ ਤੇ ਵਿਦੇਸ਼ ਮੰਤਰੀ ਨੂੰ ਅਪੀਲ ਕਰਦਿਆਂ ਮੰਗ ਕੀਤੀ ਹੈ ਕਿ ਕੈਲੇਫੋਰਨੀਆ ਦੇ ਸ਼ਹਿਰ ਗਾਡੈਸਟੋ ਵਿਚ ਰਹਿਣ ਵਾਲੇ ਸਿੱਖ ਡਾਕਟਰ ਸ.ਹਰਮਨਦੀਪ ਸਿੰਘ ਨਾਲ ਨਵੀਂ ਦਿੱਲੀ ਹਵਾਈ ਅੱਡੇ 'ਤੇ ਦੁਰ-ਵਿਵਹਾਰ ਕਰਨ ਵਾਲੇ ਇਮੀਗ੍ਰੇਸ਼ਨ ਅਧਿਕਾਰੀਆਂ ਦੀ ਜਾਂਚ ਕਰ ਕੇ ਸਖ਼ਤ ਕਾਨੂੰਨੀ ਕਾਰਵਾਈ ਕੀਤੀ ਜਾਵੇ। ਉਨ੍ਹਾਂ ਕਿਹਾ ਕਿ ਇਮੀਗ੍ਰੇਸ਼ਨ ਤੇ ਪੁਲੀਸ ਅਧਿਕਾਰੀਆਂ ਦਾ ਫਰਜ਼ ਯਾਤਰੀਆਂ ਦੀ ਹਰ ਪੱਖੋਂ ਮਦਦ ਕਰਨਾ ਹੈ ਨਾ ਕਿ ਉਨ੍ਹਾਂ ਨੂੰ ਬਿਨ੍ਹਾਂ ਵਜ੍ਹਾ ਤੰਗ-ਪਰੇਸ਼ਾਨ ਕਰਨਾ। ਉਨ੍ਹਾਂ ਕਿਹਾ ਕਿ ਇਹ ਇਕ ਅਤੀ ਨਿੰਦਣਯੋਗ ਘਟਨਾ ਹੈ, ਅਜਿਹੀ ਘਟਨਾ ਨੂੰ ਅੰਜਾਮ ਦੇਣ ਵਾਲੇ ਅਨਸਰਾਂ ਨੂੰ ਨੱਥ ਨਾ ਪਾਈ ਗਈ ਤਾਂ ਇਸ ਨਾਲ ਦੂਸਰੇ ਮੁਲਕਾਂ ਤੋਂ ਆਉਣ ਵਾਲੇ ਯਾਤਰੀਆਂ 'ਤੇ ਬੁਰਾ ਅਸਰ ਪਵੇਗਾ।

## ਸਿੱਖ ਫੌਜੀਆਂ ਨੂੰ ਸਨਮਾਨਿਤ ਕਰਨਾ ਸ਼ਲਾਘਾਯੋਗ ਕਦਮ -ਜਥੇ. ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ-੧੯ ਅਕਤੂਬਰ- ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਬਰਤਾਨੀਆ ਸਰਕਾਰ ਵੱਲੋਂ ਦੂਜੀ ਸੰਸਾਰ ਜੰਗ 'ਚ ਲੜਨ ਵਾਲੇ ਸਿੱਖ ਫੌਜੀਆਂ ਨੂੰ ਸਨਮਾਨਿਤ ਕਰਨਾ ਸ਼ਲਾਘਾਯੋਗ ਕਦਮ ਦੱਸਿਆ ਹੈ। ਉਨ੍ਹਾਂ ਨੇ ਕਿਹਾ ਕਿ ਇਸ ਨਾਲ ਸੰਸਾਰ ਭਰ ਦੀਆਂ ਫੌਜਾਂ ਵਿਚ ਜਿਹੜੇ ਸਿੱਖ ਜਵਾਨ ਆਪਣੀਆਂ ਸੇਵਾਵਾਂ ਨਿਭਾ ਰਹੇ ਹਨ ਉਨ੍ਹਾਂ ਦੇ ਹੌਂਸਲੇ ਹੋਰ ਵੀ ਬੁਲੰਦ ਹੋਣਗੇ। ਉਨ੍ਹਾਂ ਦੱਸਿਆ ਕਿ ਬਰਤਾਨੀਆ ਸਰਕਾਰ ਵੱਲੋਂ ਸਿੱਖ ਸੈਨਿਕਾਂ ਨੂੰ ਦਿੱਤਾ ਗਿਆ ਇਹ ਦੂਸਰਾ ਵੱਡਾ ਸਨਮਾਨ ਹੈ। ਇਸ ਤੋਂ ਪਹਿਲਾਂ ਸੰਨ ੧੮੯੭ ਵਿਚ ਹੋਈ ਸਾਰਾਗੜ੍ਹੀ ਦੀ ਲੜਾਈ ਦਰਮਿਆਨ ਸ਼ਹੀਦ ਹੋਣ ਵਾਲੇ ੨੧ ਸਿੱਖ ਫੌਜੀਆਂ ਨੂੰ ਵੀ ਬਰਤਾਨੀਆ ਸਰਕਾਰ ਨੇ 'ਇੰਡੀਅਨ ਆਰਡਰ ਆਫ ਮੈਰਿਟ' ਦੇ ਖ਼ਿਤਾਬ ਨਾਲ ਸਨਮਾਨਿਤ ਕੀਤਾ ਸੀ ਜੋ ਸਿੱਖਾਂ ਲਈ ਮਾਣ ਵਾਲੀ ਗੱਲ ਹੈ। ਇਸੇ ਕਰਕੇ ਹੀ ਜਿੱਥੇ ਸਾਰਾਗੜ੍ਹੀ ਦੀ ਲੜਾਈ ਲੜਨ ਵਾਲੇ ਸਿੱਖ ਫੌਜੀਆਂ ਨੂੰ ਬੜੇ ਹੀ ਸਨਮਾਨ ਨਾਲ ਯਾਦ ਕੀਤਾ ਜਾਂਦਾ ਹੈ ਉੱਥੇ ਸਿੱਖ ਜਗਤ ਵੀ ਇਸ ਨੂੰ ਸਨਮਾਨ ਭੇਟ ਕਰਦਾ ਹੈ। ਉਨ੍ਹਾਂ ਕਿਹਾ ਕਿ ਅੱਜ ਫਿਰ ਬਰਤਾਨੀਆ ਸਰਕਾਰ ਨੇ ਇਤਿਹਾਸ ਨੂੰ ਦੁਹਰਾਉਂਦੇ ਹੋਏ, ਬਰਤਾਨੀਆ ਦੇ ਸਮਾਜ ਭਲਾਈ ਮੰਤਰੀ ਐਰਿਕ ਪਿਕਸਲ ਵੱਲੋਂ ਸਾਬਕਾ ਸਿੱਖ ਫੌਜੀ ਸ. ਸਮਿੱਤਰ ਸਿੰਘ, ਸ. ਗੁਲਜਾਰਾ ਸਿੰਘ, ਸ. ਰਜਿੰਦਰ ਸਿੰਘ ਅਤੇ ਸ. ਮੁਖਤਿਆਰ ਸਿੰਘ ਨੂੰ 'ਪੰਜਾਬ ਰਤਨ ਐਵਾਰਡ' ਨਾਲ ਸਨਮਾਨਿਤ ਕਰਨ ਨਾਲ ਪੂਰੇ ਵਿਸ਼ਵ 'ਚ ਵੱਸ ਰਹੇ ਸਿੱਖ ਭਾਈਚਾਰੇ ਦਾ ਸਿਰ ਉੱਚਾ ਕੀਤਾ ਹੈ।

ਉਨ੍ਹਾਂ ਕਿਹਾ ਕਿ ਦੂਸਰੇ ਵਿਸ਼ਵ-ਯੁੱਧ ਵਿਚ ਫਰਾਂਸ ਲਈ ਵੀ ਉੱਥੋਂ ਦੀ ਫੌਜ 'ਚ ਭਰਤੀ ਸਿੱਖਾਂ ਨੇ ਲੜਾਈ ਲੜੀ ਸੀ, ਪਰ ਫਰਾਂਸ ਅੱਜ ਸਿੱਖਾਂ ਵੱਲੋਂ ਦਿਖਾਈ ਬਹਾਦਰੀ ਨੂੰ ਭੁੱਲ ਕੇ ਸਿੱਖਾਂ ਦੀ ਦਸਤਾਰ ਅਤੇ ਧਾਰਮਿਕ ਕਕਾਰਾਂ 'ਤੇ ਪਾਬੰਦੀ ਲਗਾ ਕੇ ਪੂਰੀ ਸਿੱਖ ਕੌਮ ਪ੍ਰਤੀ ਜੋ ਰਵੱਈਆ ਅਪਣਾ ਰਿਹਾ ਹੈ, ਉਹ ਠੀਕ ਨਹੀਂ ਹੈ। ਫਰਾਂਸ ਸਰਕਾਰ ਨੂੰ ਵੀ ਇਹ ਚਾਹੀਦਾ ਹੈ ਕਿ ਉਹ ਸਿੱਖਾਂ ਦੀਆਂ ਭਾਵਨਾਵਾਂ ਦਾ ਖਿਆਲ ਰੱਖਦੇ ਹੋਏ ਦਸਤਾਰ ਅਤੇ ਕਕਾਰਾਂ 'ਤੇ ਲਗਾਈ ਗਈ ਪਾਬੰਦੀ ਤੁਰੰਤ ਹਟਾਏ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਵਹੀਰ ਸਰਗਰਮੀਆਂ

## ੧੪ਵਾਂ ਗਿਆਨੀ ਸੇਵਾ ਸਿੰਘ ਗੁਰਮਤਿ ਕੈਂਪ

ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਵੱਲੋਂ ਇਸ ਦੇ ਜੀਵਨ ਭਰ ਰਹੇ ਮੈਂਬਰ ਗਿਆਨੀ ਸੇਵਾ ਸਿੰਘ ਜੀ ਦੀ ਯਾਦ ਨੂੰ ਸਮਰਪਿਤ ੧੪ ਵਾਂ ਗਿਆਨੀ ਸੇਵਾ ਸਿੰਘ ਗੁਰਮਤਿ ਕੈਂਪ ੧੪ ਤੋਂ ੧੯ ਅਕਤੂਬਰ ੨੦੧੩ ਤਕ ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ ਦੀ ਅਗਵਾਈ ਹੇਠ ਬਾਬਾ ਆਇਆ ਸਿੰਘ ਰਿਆੜਕੀ ਕਾਲਜ ਤੁਗਲਵਾਲਾ ਵਿਖੇ ਲਗਾਇਆ ਗਿਆ। ਜਿਸ ਵਿਚ ਭਾਈ ਹਰਦੀਪ ਸਿੰਘ ਨੇ ਗੁਰਬਾਣੀ ਸੰਥਿਆ ਭਾਈ ਮਨਜੀਤ ਸਿੰਘ ਨੇ ਕਥਾ ਅਤੇ ਗੁਰਮਤਿ ਵਿਚਾਰਾਂ ਕੀਤੀਆਂ ਇਸ ਤੋਂ ਇਲਾਵਾਂ ਵੱਖ-ਵੱਖ ਕਵੀਸ਼ਰੀ ਢਾਡੀ ਅਤੇ ਰਾਗੀ ਜਥਿਆਂ ਨੇ ਸੰਗਤਾਂ ਨੂੰ ਗੁਰ-ਇਤਿਹਾਸ ਤੇ ਗੁਰਬਾਣੀ ਦਾ ਰਸਭਿੰਨਾ ਕੀਰਤਨ ਸਰਵਣ ਕਰਾਇਆ। ਇਸ ਗੁਰਮਤਿ ਕੈਂਪ ਵਿਚ ਪੰਥ ਪ੍ਰਸਿੱਧ ਸ਼ਖ਼ਸੀਅਤਾਂ ਗਿਆਨੀ ਜੋਗਿੰਦਰ ਸਿੰਘ, ਸ. ਵਰਿਆਮ ਸਿੰਘ, ਡਾ. ਜਸਬੀਰ ਸਿੰਘ ਸਾਬਰ, ਡਾ. ਇੰਦਰਜੀਤ ਸਿੰਘ ਗੋਗੋਆਣੀ, ਭਾਈ ਪਰਮਿੰਦਰ ਸਿੰਘ, ਸ. ਬਲਦੇਵ ਸਿੰਘ, ਸ. ਮਹਿੰਦਰ ਸਿੰਘ, ਸ. ਰੂਪ ਸਿੰਘ ਜੀ ਨੇ ਵਿਦਿਆਰਥੀਆਂ ਨਾਲ ਵਿਚਾਰ ਸਾਂਝੇ ਕੀਤੇ। ਇਸ ਕੈਂਪ ਦੇ ਰਾਤ ਦੇ ਸੈਸ਼ਨ ਵਿਚ ਸਰਦਾਰੀ, ਸਾਡਾ ਹੱਕ, ਗੁਰ ਪੂਰਾ ਸੁਖਦਾਤਾ ਆਦਿ ਧਾਰਮਿਕ ਫਿਲਮਾਂ ਦੇ ਨਾਲ-ਨਾਲ ਸਿੱਖ ਇਤਿਹਾਸ ਨਾਲ ਸੰਬੰਧਿਤ ਚਿੱਤਰ ਪ੍ਰਦਰਸ਼ਨੀ ਵੀ ਲਗਾਈ ਗਈ। ਇਸ ਕੈਂਪ ਵਿਚ ਹੋਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੨੦੦ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

ਇਹ ਕੈਂਪ ਗਿਆਨੀ ਸੇਵਾ ਸਿੰਘ ਜੀ ਦੇ ਜੀਊਂਦੇ ੯ ਸਾਲ ਅਤੇ ਉਨ੍ਹਾਂ ਦੇ ਅਕਾਲ ਚਲਾਣੇ ਤੋਂ ਬਾਅਦ ੧੪ ਸਾਲਾਂ ਤੋਂ, ਲਗਾਤਾਰ ੨੩ ਸਾਲ ਤੋਂ ਲਗਾਇਆ ਜਾ ਰਿਹਾ ਹੈ।

ਇਸ ਗੁਰਮਤਿ ਕੈਂਪ ਵਿਚ ਗੁਰਮਤਿ ਰਹਿਣੀ-ਬਹਿਣੀ ਦੇ ਪ੍ਰਭਾਵ ਅਧੀਨ ਹਜ਼ਾਰਾਂ ਵਿਦਿਆਰਥੀ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਵੱਲੋਂ ਲਈ ਜਾਂਦੀ ਸਲਾਨਾ ਧਾਰਮਿਕ ਪ੍ਰੀਖਿਆ ਵਿਚ ਭਾਗ ਲੈਂਦੇ ਹਨ ਅਤੇ ਲੱਖਾਂ ਰੁਪਏ ਦੇ ਵਜੀਫ਼ੇ ਪ੍ਰਾਪਤ ਕਰਦੇ ਹਨ। ਇਸ ਸਾਲ ਪ੍ਰੀਖਿਆ ਵਿਚ ੯੪ ਵਿਦਿਆਰਥੀਆਂ ਨੇ ੧ ਲੱਖ ੫੩ ਹਜ਼ਾਰ ੪੦੦ ਰੁਪਏ ਦੇ ਵਜੀਫਿਆਂ ਦੇ ਚੈੱਕ ਸ. ਸਤਬੀਰ ਸਿੰਘ ਜੀ ਪਾਸੋਂ ਪ੍ਰਾਪਤ ਕੀਤੇ।

## ਸ੍ਰੀ ਅਕਾਲ ਤਖਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਗੁਰਮੁਖ ਸਿੰਘ ਖਾਲਸਾ ਹੈੱਡ ਗ੍ਰੰਥੀ ਸ੍ਰੀ ਅਕਾਲ ਤਖਤ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਅਤੇ ਪੰਜਾਬ ਤੇ ਪੰਜਾਬ ਤੋਂ ਬਾਹਰ ਮਿਤੀ ੧ ਤੋਂ ੩੦ ਸਤੰਬਰ ੨੦੧੩ ਤਕ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਕੁੱਲ ੩੭੧੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ।

## ਜੰਮੂ ਕਸ਼ਮੀਰ ਵਿਚ ਗੁਰਮਤਿ ਸਮਾਗਮ

ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਦਿਸ਼ਾ-ਨਿਰਦੇਸ਼ਾਂ ਅਤੇ ਸਕੱਤਰ ਧਰਮ ਪ੍ਰਚਾਰ ਕਮੇਟੀ ਸ. ਸਤਬੀਰ ਸਿੰਘ ਦੇ ਉੱਦਮ ਉਪਰਾਲਿਆਂ ਸਦਕਾ ਧਰਮ ਪ੍ਰਚਾਰ ਲਹਿਰ ਵੱਲੋਂ ਜੰਮੂ ਕਸ਼ਮੀਰ ਵਿਚ ਵੱਖ-ਵੱਖ ਗੁਰਮਤਿ ਸਮਾਗਮ ਕੀਤੇ ਗਏ। ਜਿਨ੍ਹਾਂ ਵਿਚ ਢਾਡੀ ਜਥਾ ਭਾਈ ਜਗਤਾਰ ਸਿੰਘ ਮਜੀਠਾ, ਰਾਗੀ ਜਥਾ ਭਾਈ ਪਲਵਿੰਦਰ ਸਿੰਘ ਹਜ਼ੂਰੀ ਰਾਗੀ ਜਥਾ ਸ੍ਰੀ ਦਰਬਾਰ ਸਾਹਿਬ, ਭਾਈ ਗੁਰਮੁਖ ਸਿੰਘ ਪ੍ਰਚਾਰਕ ਅਤੇ ਜਥੇ: ਬਲਦੇਵ ਸਿੰਘ 'ਬੁੱਢਾ ਥੇਹ' ਵੱਲੋਂ ਸੰਗਤਾਂ ਨੂੰ ਗੁਰ-ਇਤਿਹਾਸ ਅਤੇ ਗੁਰਮਤਿ ਨਾਲ ਜੋੜਿਆ ਗਿਆ। ਗੁਰਦੁਆਰਾ ਬਾਬਾ ਸੁੰਦਰ ਸਿੰਘ ਅਖਨੂਰ ਵਿਖੇ ਹੋਏ ਮੁੱਖ ਸਮਾਗਮ ਦੌਰਾਨ ੧੫੦ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

## ਸ੍ਰੀ ਗੋਇੰਦਵਾਲ ਸਾਹਿਬ ਵਿਖੇ ਗੁਰਮਤਿ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਸਰਬਜੀਤ ਸਿੰਘ ਢੋਟੀਆਂ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁ: ਸ੍ਰੀ ਬਉਲੀ ਸਾਹਿਬ ਸ੍ਰੀ ਗੋਇੰਦਵਾਲ ਸਾਹਿਬ ਵਿਖੇ, ਮੈਨੇਜਰ ਸ. ਬਲਵਿੰਦਰ ਸਿੰਘ ਕਾਹਲਵਾਂ ਤੇ ਹੈੱਡ ਗ੍ਰੰਥੀ ਗਿ: ਕੁਲਵੰਤ ਸਿੰਘ ਦੇ ਵਿਸ਼ੇਸ਼ ਸਹਿਯੋਗ ਸਦਕਾ ਮਿਤੀ ੧੬ ਸਤੰਬਰ ੨੦੧੩ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕੀਤਾ ਗਿਆ। ਜਿਸ ਵਿਚ ਲੱਗਭਗ ੧੦੦ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਇਸ ਮੌਕੇ ਮਿਤੀ ੧੨ ਤੋਂ ੧੫ ਸਤੰਬਰ ੨੦੧੩ ਤਕ ਵੱਖ-ਵੱਖ ਪਿੰਡਾਂ ਵਿਚ ਗੁਰਮਤਿ ਸਮਾਗਮ ਕਰ ਕੇ ਸੰਗਤਾਂ ਨੂੰ ਅੰਮ੍ਰਿਤ-ਛਕਣ ਲਈ ਪ੍ਰੇਰਿਤ ਕੀਤਾ ਗਿਆ। ਇਨ੍ਹਾਂ ਸਮਾਗਮਾਂ ਵਿਚ ਹਲਕਾ ਮੈਂਬਰ ਸ. ਗੁਰਬਚਨ ਸਿੰਘ ਕਰਮੂੰਵਾਲ ਨੇ ਵਿਸ਼ੇਸ਼ ਸਹਿਯੋਗ ਦਿੱਤਾ। ਇਸ ਮੌਕੇ ਭਾਈ ਸੁਖਬੀਰ ਸਿੰਘ ਮਾਨੋਚਾਹਲ ਪ੍ਰਚਾਰਕ ਅਤੇ ਗਿ: ਤਜਿੰਦਰ ਸਿੰਘ ਨੇ ਭਰਪੂਰ ਯੋਗਦਾਨ ਪਾਇਆ।

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਗੁਰਮਤਿ ਪ੍ਰਤੀਯੋਗਤਾ ਅਤੇ ਅੰਮ੍ਰਿਤ-ਸੰਚਾਰ ਸਮਾਗਮ

ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਮਿਤੀ ੧ ਸਤੰਬਰ ੨੦੧੩ ਨੂੰ ਗੁਰਦੁਆਰਾ ਸਤਸੰਗਤ ਸਾਹਿਬ ਪਾਤਸ਼ਾਹੀ ਨੌਵੀਂ ਤੇ ਦਸਵੀਂ ਵਿਖੇ ਗੁਰਮਤਿ ਪ੍ਰਤੀਯੋਗਤਾ ਕਰਵਾਈ ਗਈ, ਜਿਸ ਵਿਚ ਲੱਗਭਗ ੨੦੦ ਬੱਚਿਆਂ ਨੇ ਭਾਗ ਲਿਆ। ਇਸ ਪ੍ਰਤੀਯੋਗਤਾ ਦਾ ਵਿਸ਼ੇਸ਼ ਪ੍ਰਬੰਧ ਭਾਈ ਇੰਦਰਪਾਲ ਸਿੰਘ 'ਗਤਕਾ ਮਾਸਟਰ' ਦੁਆਰਾ ਕੀਤਾ ਗਿਆ। ਇਸ ਮੌਕੇ ਸ. ਹਰਪਾਲ ਸਿੰਘ 'ਪਾਲੀ' ਮੈਂਬਰ (ਸ਼੍ਰੋ:ਗੁ:ਪ੍ਰ:ਕਮੇਟੀ) ਸ. ਬਲਜੀਤ ਸਿੰਘ ਮੈਨੇਜਰ ਅਤੇ ਸਿੱਖ ਮਿਸ਼ਨ ਹਰਿਆਣਾ ਦੇ ਇੰਚਾਰਜ ਸ. ਅਜੀਤ ਸਿੰਘ ਨੇ ਪ੍ਰਤੀਯੋਗਤਾ ਵਿਚ ਭਾਗ ਲੈਣ ਵਾਲੇ ਬੱਚਿਆਂ ਨੂੰ ਸਨਮਾਨਿਤ ਕੀਤਾ।

ਇਸ ਤੋਂ ਇਲਾਵਾ ਮਿਸ਼ਨ ਵੱਲੋਂ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਨੂੰ ਅੱਗੇ ਵਧਾਉਂਦੇ

ਹੋਏ ਵੱਖ-ਵੱਖ ਸਥਾਨਾਂ 'ਤੇ ਅੰਮ੍ਰਿਤ-ਸੰਚਾਰ ਸਮਾਗਮ ਵੀ ਕੀਤੇ ਗਏ। ਜਿਸ ਤਹਿਤ ਗੁਰਦੁਆਰਾ ਸਿੰਘ ਸਭਾ, ਮਾਡਲ ਟਾਊਨ ਕਰਨਾਲ ਵਿਖੇ ਮਿਤੀ ੭ ਸਤੰਬਰ ੨੦੧੩ ਨੂੰ ਹੋਏ ਅੰਮ੍ਰਿਤ-ਸੰਚਾਰ ਦੌਰਾਨ ੪੦ ਪ੍ਰਾਣੀ, ਮਿਤੀ ੨ ਸਤੰਬਰ ੨੦੧੩ ਨੂੰ ਗੁ: ਸਿੰਘ ਸਭਾ, ਪਿੰਡ ਬਰਾੜਾ ਜ਼ਿਲ੍ਹਾ ਅੰਬਾਲਾ ਵਿਖੇ ੪੦ ਪ੍ਰਾਣੀ, ਗੁ: ਸਿੰਘ ਸਭਾ ਟੋਹਾਣਾ ਵਿਖੇ ਮਿਤੀ ੧੬ ਸਤੰਬਰ ੨੦੧੩ ਨੂੰ ੧੯੯ ਪ੍ਰਾਣੀ ਅਤੇ ਗੁ: ਬਾਦਸ਼ਾਹੀ ਬਾਗ ਅੰਬਾਲਾ ਸ਼ਹਿਰ ਵਿਖੇ ਮਿਤੀ ੧੯ ਸਤੰਬਰ ੨੦੧੩ ਨੂੰ ਅੰਮ੍ਰਿਤ-ਸੰਚਾਰ ਸਮਾਗਮ ਵਿਚ ੧੫ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ। ਇਨ੍ਹਾਂ ਸਮਾਗਮਾਂ ਦੌਰਾਨ ਮਿਸ਼ਨ ਵੱਲੋਂ ਕਕਾਰ ਭੇਟਾ ਰਹਿਤ ਦਿੱਤੇ ਗਏ।

## ਜ਼ਿਲ੍ਹਾ ਫਿਰੋਜ਼ਪੁਰ ਵਿਖੇ ਅੰਮ੍ਰਿਤ-ਸੰਚਾਰ ਤੇ ਗੁਰਮਤਿ-ਸਮਾਗਮ

ਭਾਈ ਜਸਵਿੰਦਰਪਾਲ ਸਿੰਘ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਗੁ: ਸਿੰਘ ਸਭਾ ਪਿੰਡ ਪੰਜੇ ਕੇ ਉਤਾੜ, ਤਹਿ: ਗੁਰੂਹਰਸਹਾਏ (ਫਿਰੋਜ਼ਪੁਰ) ਵਿਖੇ ਮਿਤੀ ੨੨ ਸਤੰਬਰ ੨੦੧੩ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ ਜਿਸ ਵਿਚ ੫੦ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ। ਇਸ ਤੋਂ ਪਹਿਲਾਂ ਮਿਤੀ ੯ ਤੋਂ ੧੯ ਸਤੰਬਰ ੨੦੧੩ ਤਕ ਵੱਖ-ਵੱਖ ਪਿੰਡਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ ਜਿਨ੍ਹਾਂ ਵਿਚ ਸੰਗਤਾਂ ਨੂੰ ਗੁਰਮਤਿ ਕਥਾ-ਵਿਚਾਰਾਂ ਸਰਵਣ ਕਰਵਾਈਆਂ ਗਈਆਂ। ਅੰਮ੍ਰਿਤ ਅਭਿਲਾਖੀਆਂ ਅਤੇ ਗੁਰਮਤਿ ਕਥਾ ਸਮਾਗਮਾਂ ਵਿਚ ਭਾਗ ਲੈਣ ਵਾਲੀਆਂ ਸਾਰੀਆਂ ਸੰਗਤਾਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਗੁਰਮਤਿ ਸਾਹਿਤ ਵੀ ਵੰਡਿਆ ਗਿਆ।

## ਸ੍ਰੀ ਅੰਮ੍ਰਿਤਸਰ ਵਿਖੇ ਗੁਰਮਤਿ ਸਿਖਲਾਈ ਕੈਂਪ

ਜਥੇਦਾਰ ਅਵਤਾਰ ਸਿੰਘ ਜੀ ਪ੍ਰਧਾਨ ਸ਼੍ਰੋ:ਗੁ:ਪ੍ਰ:ਕਮੇਟੀ ਦੇ ਦਿਸ਼ਾ ਨਿਰਦੇਸ਼ਾਂ ਤਹਿਤ ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ ਦੀ ਯੋਗ ਅਗਵਾਈ ਹੇਠ ਗੁ: ਮੀਰੀ ਪੀਰੀ ਸਾਹਿਬ ਪਾਤਸ਼ਾਹੀ ਛੇਵੀਂ ਰਣਜੀਤ ਐਵਨਿਊ ਸ੍ਰੀ ਅੰਮ੍ਰਿਤਸਰ ਵਿਖੇ ਮਿਤੀ ੨੫ ਅਗਸਤ ਤੋਂ ੨੭ ਅਗਸਤ ੨੦੧੩ ਤਕ ਗੁਰਮਤਿ ਕੈਂਪ ਲਗਾਇਆ ਗਿਆ ਜਿਸ ਦੇ ਸੁਚੱਜੇ ਪ੍ਰਬੰਧ ਗੁ: ਪ੍ਰ: ਕਮੇਟੀ ਰਣਜੀਤ ਐਵਨਿਊ ਵੱਲੋਂ ਕੀਤੇ ਗਏ। ਇਸ ਕੈਂਪ ਦੌਰਾਨ ਪਹੁੰਚੀ ਸੰਗਤ ਨੂੰ ਭਾਈ ਸਰਵਣ ਸਿੰਘ ਸੀਨੀਅਰ ਪ੍ਰਚਾਰਕ, ਭਾਈ ਪਰਮਿੰਦਰ ਸਿੰਘ ਪ੍ਰਚਾਰਕ ਅਤੇ ਭਾਈ ਜਗਦੇਵ ਸਿੰਘ ਹੈੱਡ ਪ੍ਰਚਾਰਕ ਨੇ ਗੁਰਬਾਣੀ ਦੇ ਸ਼ੁੱਧ ਉਚਾਰਨ ਅਤੇ ਸਿੱਖ ਰਹਿਤ ਮਰਯਾਦਾ ਦੀ ਜਾਣਕਾਰੀ ਦਿੱਤੀ। ਸਮਾਪਤੀ 'ਤੇ ਧਰਮ ਪ੍ਰਚਾਰ ਕਮੇਟੀ ਵੱਲੋਂ ਆਈ ਹੋਈ ਸਿੱਖ ਸੰਗਤ ਨੂੰ ਪ੍ਰਸੰਸਾ-ਪੱਤਰ ਤੇ ਧਾਰਮਿਕ ਸਾਹਿਤ ਦੇ ਕੇ ਸਨਮਾਨਿਤ ਕੀਤਾ ਗਿਆ। ■

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੧੨-੨੦੧੩*